# ਤਤਕਰਾ

# ਸਮਰਥ ਗੁਰੂ ਸਿਰਿ ਹਥੁ ਧਰ੍ਹਉ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਕੀਰਤਨ ਵਿਚ ਭਾਈ ਸਾਹਿਬ ਨੇ ਸਾਨੂੰ ਸਰਵਨ ਕਰਾਇਆ ਹੈ ਕਿ ਸਮਰੱਥ ਸਤਿਗੁਰੂ ਜੀ ਨੇ ਜੀਵ ਦੇ ਸੀਸ 'ਤੇ ਹੱਥ ਰੱਖ ਕੇ ਉਸ ਨੂੰ ਨਾਮ ਦੀ ਦਾਤ ਬਖ਼ਸ਼ ਦਿੱਤੀ। ਮੇਰੇ ਮਨ ਵਿਚ ਇਕ ਖ਼ਿਆਲ ਆਇਆ ਕਿ ਸਤਿਗੁਰੂ ਦੇ ਹੱਥ ਵਿਚ ਕਿੰਨੀ ਵੱਡੀ ਬਰਕਤ ਹੈ। ਸਿਰ 'ਤੇ ਹੱਥ ਰੱਖਿਆ ਤੇ ਹੱਥ ਧਰਦਿਆਂ ਸਾਰ ਹੀ ਉਹਨਾਂ ਨੇ ਨਾਮ ਬਖ਼ਸ਼ ਦਿੱਤਾ। ਧੰਨ ਗੁਰੂ ਰਾਮਦਾਸ ਜੀ ਦੇ ਨਾਮ ਨੂੰ ਸੁਣ ਕੇ ਜਮਦੂਤ ਵੀ ਡਰਨ ਲੱਗ ਪਿਆ। ਗੁਰੂ ਰਾਮਦਾਸ ਜੀ ਦੇ ਸੀਸ 'ਤੇ ਹੱਥ ਰੱਖਿਆ ਗੁਰੂ ਅਮਰਦਾਸ ਮਹਾਰਾਜ ਨੇ। ਜਦੋਂ ਸਤਿਗੁਰੂ ਸਿੱਖ ਦੇ ਮਸਤਕ 'ਤੇ ਹੱਥ ਰੱਖਦੇ ਹਨ ਤਾਂ ਸਾਰੇ ਔਗੁਣ ਕੱਟ ਕੇ ਗੁਰੂ ਹੱਥ ਰਾਹੀਂ ਖਿੱਚ ਲੈਂਦੇ ਹਨ ਤੇ ਆਪਣੇ ਹੱਥ ਦੀਆਂ ਬਖ਼ਸ਼ਿਸ਼ਾਂ ਉਸ ਦੇ ਸੀਸ 'ਤੇ ਟਿਕਾਅ ਦਿੰਦੇ ਹਨ।

ਗੁਰੂ ਰਾਮਦਾਸ ਜੀ ਦੇ ਬਚਨ ਹਨ ਕਿ ਮੇਰੇ ਹਿਰਦੇ ਵਿਚ ਨਾਮ ਦਾ ਹੀਰਾ ਵੱਸ ਗਿਆ ਹੈ। ਕਦੋਂ ? ਜਦੋਂ ਧੰਨ ਗੁਰੂ ਅਮਰਦਾਸ ਜੀ ਨੇ ਆਪਣਾ ਹੱਥ ਮੇਰੇ ਮਸਤਕ ਉੱਪਰ ਰੱਖ ਦਿੱਤਾ। ਅਸੀਂ ਬਚਨ ਪੜ੍ਹਦੇ ਹਾਂ—

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ*
*ਗੁਰਿ ਹਾਥੁ ਧਰਿਓ ਮੇਰੈ ਮਾਥਾ॥*

ਮੇਰੇ ਹਿਰਦੇ ਵਿਚ ਉਸ ਸਮੇਂ ਨਾਮ ਦਾ ਕੀਮਤੀ ਹੀਰਾ ਵੱਸ ਗਿਆ ਜਦੋਂ ਸਮਰੱਥ ਗੁਰੂ ਨੇ ਮੇਰੇ ਮਸਤਕ ਉੱਪਰ ਹੱਥ ਰੱਖਿਆ।

*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ*
*ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਅੰਗ ੬੯੬)

ਗੁਰੂ ਸਾਹਿਬ ਜਦੋਂ ਮੇਰੇ ਮਸਤਕ 'ਤੇ ਹੱਥ ਰੱਖਦੇ ਹਨ ਤਾਂ ਜਨਮਾਂ ਜਨਮਾਂਤਰਾਂ ਦੇ ਗੁਨਾਹ ਕੱਟ ਦਿੰਦੇ ਹਨ।

ਧੰਨ ਗੁਰੂ ਰਾਮਦਾਸ ਜੀ ਬਖ਼ਸ਼ਿਸ਼ ਕਰਦੇ ਹਨ ਕਿ ਜੇਕਰ ਗੁਰੂ ਨਾਨਕ ਮਹਾਰਾਜ ਦਾ ਹੱਥ ਸਾਡੇ ਸਿਰ 'ਤੇ ਟਿਕ ਜਾਏ ਤਾਂ ਕਰੋੜਾਂ ਜਨਮਾਂ ਦਾ ਕਰਜ਼ ਵੀ ਲਹਿ ਜਾਂਦਾ ਹੈ। ਹੋਰ ਪ੍ਰਮਾਤਮਾ ਦੇ ਹੱਥ ਵਿਚ ਕੀ ਹੈ ? ਉਹਨਾਂ ਨੇ ਮੁੱਠੀ ਬੰਦ ਕਰਕੇ ਨਹੀਂ ਰੱਖੀ। ਗੁਰੂ ਗ੍ਰੰਥ ਸਾਹਿਬ ਤਾਂ ਬਚਨ ਕਰਦੇ ਹਨ ਕਿ ਮੇਰੇ ਠਾਕੁਰ ਨੇ ਮੁੱਠੀ ਖੋਲ੍ਹ ਕੇ ਆਪਣੀ ਤਲੀ 'ਤੇ ਸਭ ਕੁਝ ਰੱਖਿਆ ਹੋਇਆ ਹੈ, ਪਰ ਕਿਸੇ ਕੋਲ ਭਾਵਨਾ ਹੋਵੇ ਤਾਂ ਉਹ ਸਭ ਕੁਝ ਪ੍ਰਾਪਤ ਕਰ ਲਏ--

*ਸਭਿ ਨਿਧਾਨ ਦਸ ਅਸਟ ਸਿਧਾਨ,*
*ਠਾਕੁਰ ਕਰ ਤਲ ਧਰਿਆ॥*

(ਰਹਰਾਸਿ ਸਾਹਿਬ)

ਗੁਰੂ ਦੇ ਹੱਥ ਦੀ ਤਲੀ ਉੱਪਰ ਇਹ ਸਾਰੀਆਂ ਦਾਤਾਂ ਟਿਕੀਆਂ ਹੋਈਆਂ ਹਨ। ਅਸੀਂ ਗੁਰਦੁਆਰੇ ਆਉਂਦੇ ਹਾਂ, ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਮੱਥਾ ਟੇਕਦੇ ਹਾਂ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਸਿੱਖਾ! ਜਦੋਂ ਗੁਰੂ ਤੇਰੇ ਸਿਰ 'ਤੇ ਆਪਣਾ ਹੱਥ ਰੱਖ ਦੇਵੇ ਤਾਂ ਤੂੰ ਦੋਨੋਂ ਹੱਥਾਂ ਨਾਲ ਗੁਰੂ ਦੇ ਚਰਨ ਘੁੱਟ ਕੇ ਫੜ ਲਈਂ ਅਤੇ ਉਸ ਵੇਲੇ ਇਕ ਭਾਵਨਾ ਬਣਾ ਲਈਂ।

ਅਸੀਂ ਰਾਤ ਨੂੰ ਸੌਣ ਲੱਗਿਆਂ ਸੋਹਿਲਾ ਸਾਹਿਬ ਦਾ ਪਾਠ ਕਰਦੇ ਹਾਂ। ਗੁਰੂ ਰਾਮਦਾਸ ਜੀ ਦਾ ਇਕ ਬਚਨ ਹੈ। ਆਪ ਫ਼ਰਮਾਉਂਦੇ ਹਨ ਕਿ ਸਰੀਰ ਇਕ ਪਿੰਡ ਹੈ, ਨਗਰ ਹੈ। ਦੋ ਬੁਰਾਈਆਂ ਨੇ ਇਸ ਨਗਰ ਨੂੰ ਘੇਰਿਆ ਹੋਇਆ ਹੈ। ਉਹ ਦੋ ਬੁਰਾਈਆਂ ਹਨ—ਇਕ ਕਾਮ ਤੇ ਦੂਜੀ ਕ੍ਰੋਧ-ਜਿਹੜੀਆਂ ਸਾਡੇ ਅੰਦਰ ਪੂਰਾ ਕਬਜ਼ਾ ਕਰੀ ਬੈਠੀਆਂ ਹਨ। ਸਤਿਗੁਰੂ ਬਚਨ ਕਰਦੇ ਹਨ ਕਿ ਜਦੋਂ ਗੁਰੂ ਜੀ ਕੋਲ ਗਏ ਤਾਂ ਸਮਰੱਥ ਗੁਰੂ ਨੇ ਇਹਨਾਂ ਦੋਹਾਂ ਬੁਰਾਈਆਂ ਦੇ ਸਿਰ ਕੱਟ ਦਿੱਤੇ ਅਤੇ ਆਪਣੇ ਹੱਥਾਂ ਦੀ ਬਖ਼ਸ਼ਿਸ਼ ਨਾਲ ਅੰਦਰ ਨਾਮ ਟਿਕਾਅ ਦਿੱਤਾ। ਜਿਹੜਾ ਮਨ ਅੱਗੇ ਵਾਸ਼ਨਾ ਵਿਚ ਮੈਲਾ ਸੀ, ਉਹ ਨਾਮ ਦੇ ਵਿਚ ਚਮਕਣ ਲੱਗ ਪਿਆ। ਬਚਨ ਆਪ ਪੜ੍ਹਦੇ ਹੋ—

*ਕਾਮਿ ਕਰੋਧਿ ਨਗਰੁ ਬਹੁ ਭਰਿਆ,*
*ਮਿਲਿ ਸਾਧੂ ਖੰਡਲ ਖੰਡਾ ਹੇ॥*

ਇਹ ਸਰੀਰ ਕਾਮ ਤੇ ਕ੍ਰੋਧ ਨਾਲ ਭਰਿਆ ਪਿਆ ਹੈ। ਇਹੀ ਦੋ ਚੀਜ਼ਾਂ ਖ਼ਾਸ ਕਰਕੇ ਬੰਦੇ ਦੇ ਅੰਦਰ ਨੂੰ ਟਿਕਣ ਨਹੀਂ ਦਿੰਦੀਆਂ—

*ਪੂਰਬਿ ਲਿਖਤ ਲਿਖੇ ਗੁਰੁ ਪਾਇਆ,*
*ਮਨ ਹਰਿ ਲਿਵ ਮੰਡਲ ਮੰਡਾ ਹੇ॥ ੧॥*

ਕਾਮ ਤੇ ਕ੍ਰੋਧ ਖੰਡ ਖੰਡ ਹੋ ਗਏ, ਟੁੱਕੜੇ ਟੁੱਕੜੇ ਹੋ ਗਏ ਤੇ ਜਦੋਂ ਪੂਰਬ ਲਿਖੇ ਹੋਏ ਭਾਗ ਅਨੁਸਾਰ ਸਮਰੱਥ ਸਤਿਗੁਰੂ ਮਿਲ ਗਏ ਤਾਂ ਸਤਿਗੁਰੂ ਦੀ ਕ੍ਰਿਪਾ ਨਾਲ, ਪ੍ਰਮਾਤਮਾ ਦੀ ਕ੍ਰਿਪਾ ਨਾਲ ਸਾਡਾ ਅੰਦਰ ਚਮਕਣ ਲੱਗ ਪਿਆ। ਮਹਾਰਾਜ ਅੱਗੇ ਬਚਨ ਕਰਦੇ ਹਨ ਕਿ ਜਦੋਂ ਸਮਰੱਥ ਗੁਰੂ ਸੀਸ ਉੱਤੇ ਹੱਥ ਰੱਖੇ ਤਾਂ ਸਿੱਖ ਦੋ ਕੰਮ ਕਰੇ। ਇਕ ਤਾਂ ਹੱਥ ਜੋੜੇ ਗੁਰੂ ਜੀ ਦੇ ਸਾਹਮਣੇ ਅਤੇ ਦੂਜਾ ਸਤਿਗੁਰੂ ਜੀ ਦੇ ਚਰਨਾਂ ਵਿਚ ਡੰਡੇ ਵਾਂਗ ਨਮਸਕਾਰ ਕਰੇ। ਗੁਰੂ ਰਾਮਦਾਸ ਜੀ ਦੇ ਬਚਨ ਹਨ—

*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥*

ਸਤਿਗੁਰੂ ਜੀ ਦੇ ਸਨਮੁੱਖ ਜੇਕਰ ਹੱਥ ਜੋੜ ਲਏ ਤਾਂ ਇਸ ਤੋਂ ਵੱਡਾ ਹੋਰ ਪੁੰਨ ਕੋਈ ਨਹੀਂ।

*ਕਰਿ ਡੰਡਉਤ ਪੁਨੁ ਵਡਾ ਹੇ॥*

(ਕੀਰਤਨ ਸੋਹਿਲਾ)

ਆਮ ਤੌਰ 'ਤੇ ਡੰਡਉਤ ਦਾ ਇਹ ਅਰਥ ਕੀਤਾ ਜਾਂਦਾ ਹੈ ਕਿ ਮਸਤਕ ਹੇਠਾਂ ਲੱਗਣਾ, ਦੋਨੋਂ ਹੱਥ ਲੱਗਣੇ, ਦੋਨੋਂ ਪੈਰ ਲੱਗਣੇ, ਸੀਨਾ ਝੁੱਕ ਜਾਣਾ। ਇਥੇ ਡੰਡਉਤ ਸ਼ਬਦ ਵਰਤਿਆ ਹੈ ਤੇ ਡੰਡਉਤ ਦਾ ਅਰਥ ਹੈ ਡੰਡੇ ਵਾਂਗ ਝੁੱਕਣਾ। ਹੱਥ ਜੋੜਨੇ ਇਹ ਬੜਾ ਵੱਡਾ ਪੁੰਨ ਹੈ ਤੇ ਦੂਜਾ ਡੰਡਉਤ ਕਰ। ਡੰਡੇ ਦੀ ਤਰ੍ਹਾਂ ਝੁੱਕ ਜਾ। ਹੁਣ ਡੰਡੇ ਦੀ ਤਰ੍ਹਾਂ ਝੁੱਕਣਾ ਕਿਵੇਂ ਹੈ ? ਅਸੀਂ ਡੰਡਾ ਹੱਥ ਵਿਚ ਫੜਦੇ ਹਾਂ। ਕਦੀ ਡੰਡਾ ਬੋਲ ਕੇ ਕਹਿੰਦਾ ਹੈ ਕਿ ਮਾਲਕ! ਤੂੰ ਮੈਨੂੰ ਹੱਥ ਵਿਚ ਫੜ ਕੇ ਜ਼ਮੀਨ 'ਤੇ ਕਿਉਂ ਮਾਰਿਆ ਹੈ ? ਡੰਡੇ ਦੀ ਕੋਈ ਮਰਜ਼ੀ ਨਹੀਂ। ਇਹ ਤਾਂ ਫੜਨ ਵਾਲੇ ਦੀ ਮਰਜ਼ੀ ਹੈ ਕਿ ਉਸ ਨੂੰ ਜ਼ਮੀਨ 'ਤੇ ਰੱਖੇ ਜਾਂ ਉਸ ਨੂੰ ਆਪਣੇ ਮੋਢਿਆਂ 'ਤੇ ਰੱਖੇ। ਡੰਡਾ ਫੜਨ ਵਾਲੇ ਦੀ ਇੱਛਾ ਹੈ ਕਿ ਉਹ ਡੰਡੇ ਨੂੰ ਆਪਣੇ ਘਰ ਦੇ ਕਿਸੇ ਕੋਨੇ ਵਿਚ ਰੱਖੇ। ਜਦੋਂ ਡੰਡਾ ਮਾਲਕ ਦੇ ਹੱਥ ਵਿਚ ਚਲਾ ਗਿਆ ਤਾਂ ਡੰਡੇ ਦੀ ਆਪਣੀ ਮਰਜ਼ੀ ਖ਼ਤਮ ਹੋ ਜਾਂਦੀ ਹੈ। ਸਾਹਿਬ ਕਹਿੰਦੇ ਹਨ ਕਿ ਤੂੰ ਆਪਣੇ ਆਪ ਨੂੰ ਡੰਡੇ ਦੀ ਤਰ੍ਹਾਂ ਸਮਰਪਿਤ ਕਰ ਦੇ। ਅੱਗੋਂ ਮਾਲਕ ਚਾਹੇ ਤਾਂ ਤੈਨੂੰ ਤਖ਼ਤ 'ਤੇ ਬਿਠਾ ਦੇਵੇ, ਮਾਲਕ ਚਾਹੇ ਤਾਂ ਤੈਨੂੰ ਜ਼ਮੀਨ 'ਤੇ ਬਿਠਾ ਦੇਵੇ।

ਅਸੀਂ ਦੋ ਤਰ੍ਹਾਂ ਦੇ ਭਾਵ ਬਣਾ ਕੇ ਤੁਰੀਏ ਜਦੋਂ ਮੱਥਾ ਟੇਕਣ ਜਾਈਦਾ ਹੈ। ਇਕ ਭਾਵ ਤਾਂ ਇਹ ਹੈ ਕਿ ਜਦੋਂ ਅਸੀਂ ਮੱਥਾ ਟੇਕਦੇ ਹਾਂ ਤਾਂ ਸਾਡਾ ਮੂੰਹ ਹਜ਼ੂਰ ਦੇ ਪਵਿੱਤਰ ਦਰਬਾਰ ਵੱਲ ਹੁੰਦਾ ਹੈ। ਜਦੋਂ ਅਸੀਂ ਵਾਪਿਸ ਆਉਂਦੇ ਹਾਂ

ਤਾਂ ਉਦੋਂ ਸਾਡੀ ਪਿੱਠ ਹਜ਼ੂਰ ਵੱਲ ਹੋ ਜਾਂਦੀ ਹੈ। ਕਈ ਵਾਰੀ ਮਨ ਵਿਚ ਆਏਗਾ ਕਿ ਇੰਨਾ ਸਮਾਂ ਖਲੋਤੇ ਰਹੇ ਹਜ਼ੂਰ ਦੇ ਦਰਬਾਰ ਵੱਲ ਮੂੰਹ ਕਰਕੇ ਅਤੇ ਜਦੋਂ ਯਕਲਖ਼ਤ ਪਿੱਛੇ ਆਏ ਤਾਂ ਇਕ ਦਮ ਪਿੱਠ ਹੋ ਗਈ ਪਰ ਸਤਿਗੁਰੂ ਫ਼ਰਮਾਉਂਦੇ ਹਨ ਕਿ ਇਸ ਨੂੰ ਬੇਅਦਬੀ ਦੇ ਭਾਵ ਵਿਚ ਨਾ ਲਈਂ। ਇਸ ਨੂੰ ਭਾਵਨਾ ਵਿਚ ਲੈ ਜਾ। ਜਦੋਂ ਤੂੰ ਸਨਮੁੱਖ ਗਿਆ ਤਾਂ ਉਦੋਂ ਤੇਰੇ ਅੰਦਰ ਦੀ ਭਾਵਨਾ ਹੋ ਜਾਏ ਕਿ ਮੈਂ ਮੱਥਾ ਟੇਕਿਆ ਤਾਂ ਮੇਰੇ ਸਮਰੱਥ ਗੁਰੂ ਰਾਮਦਾਸ ਜੀ ਨੇ ਮੇਰੇ ਸੀਸ 'ਤੇ ਹੱਥ ਰੱਖਿਆ ਤੇ ਜਦੋਂ ਮੈਂ ਪਿੱਛੇ ਮੁੜਨ ਲੱਗਾ ਤਾਂ ਮੇਰੇ ਗੁਰੂ ਨੇ ਮੇਰੀ ਪਿੱਠ 'ਤੇ ਥਾਪੜਾ ਦੇ ਦਿੱਤਾ। ਜਦੋਂ ਮੱਥਾ ਟੇਕੀਏ ਉਦੋਂ—

*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥*

(ਅੰਗ ੪੭੩)

ਜਦੋਂ ਬਾਹਰ ਨਿਕਲੀਏ ਤਾਂ ਉਦੋਂ ਸਾਡੀ ਭਾਵਨਾ ਇਹ ਬਣ ਜਾਏ—

*ਨਿਹਤੇ ਪੰਜਿ ਜੁਆਨ ਮੈ*
*ਗੁਰ ਥਾਪੀ ਦਿਤੀ ਕੰਡਿ ਜੀਉ॥*

(ਅੰਗ ੭੪)

ਜਦੋਂ ਸੀਸ 'ਤੇ ਹੱਥ ਰੱਖਿਆ ਜਾਂਦਾ ਹੈ ਤਾਂ ਫਿਰ ਹੋਰ ਕੀ ਬਰਕਤ ਮਿਲਦੀ ਹੈ ? ਧੰਨ ਗੁਰੂ ਨਾਨਕ ਸਾਹਿਬ ਦੀ ਜੋਤ ਸਾਰੀਆਂ ਥਾਵਾਂ 'ਤੇ ਹੀ ਪ੍ਰਕਾਸ਼ਮਾਨ ਹੈ। ਇਤਿਹਾਸਕਾਰਾਂ ਨੇ ਕਿਹਾ ਹੈ ਕਿ ਧੰਨ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਆਪਣੇ ਹੱਥ ਵਿਚ ਇਕ ਟਕਾ ਫੜਿਆ ਹੈ। ਪੁੱਛਿਆ ਆਪਣੇ ਬੇਟਿਆਂ ਕੋਲੋਂ ਕਿ ਬੇਟਾ! ਮੇਰੇ ਹੱਥ ਦੀ ਤਲੀ ਉਪਰ ਕੀ ਹੈ ? ਉਹਨਾਂ ਨੇ ਕਹਿ ਦਿੱਤਾ, ਸੱਚੇ ਪਾਤਿਸ਼ਾਹ! ਹੱਥ ਦੀ ਤਲੀ ਉੱਪਰ ਟਕਾ ਹੈ। ਮਹਾਰਾਜ ਜੀ ਨੇ ਕਿਹਾ, ਧਿਆਨ ਲਾ ਕੇ ਦੇਖੋ। ਹੋਰਨਾਂ ਕੋਲੋਂ ਪੁੱਛਿਆ ਕਿ ਮੇਰੀ ਹੱਥ ਦੀ ਤਲੀ 'ਤੇ ਕੀ ਹੈ ? ਤਾਂ ਉਹਨਾਂ ਨੇ ਵੀ ਇਹੋ ਕਿਹਾ—ਮਹਾਰਾਜ! ਇਕ ਟਕਾ ਹੈ। ਭਾਈ ਲਹਿਣਾ ਜੀ ਵੀ ਉਸ ਸੰਗਤ ਵਿਚ ਬੈਠੇ ਸਨ। ਆਵਾਜ਼ ਦਿੱਤੀ, ਪੁਰਖਾ! ਸਾਡੇ ਹੱਥ ਵਿਚ ਤੈਨੂੰ ਕੀ ਨਜ਼ਰ ਆ ਰਿਹਾ ਹੈ ? ਕਹਿੰਦੇ ਹਨ ਕਿ ਭਾਈ ਲਹਿਣਾ ਜੀ ਦੇ ਨੇਤਰ ਮੁੰਦ ਗਏ। ਬਿਰਹਾ ਦੀ ਇਕ ਤਾਂਘ ਉੱਠੀ ਤੇ ਅੱਖਾਂ ਵਿਚ ਪਾਣੀ ਭਰ ਗਿਆ। ਮਹਾਰਾਜ ਨੇ ਕਿਹਾ, ਦਸ ਭਾਈ ਲਹਿਣਾ, ਸਾਡੇ ਹੱਥ ਵਿਚ ਕੀ ਹੈ ? ਲਹਿਣਾ ਜੀ ਕਹਿਣ ਲੱਗੇ—ਦਾਤਾ! ਇਸ ਸਰੀਰ

ਕੋਲ ਏਨੀ ਤਾਕਤ ਨਹੀਂ ਕਿ ਇਹ ਦਸ ਸਕੇ ਕਿ ਮੇਰੇ ਗੁਰੂ ਨਾਨਕ ਸਾਹਿਬ ਦੇ ਹੱਥ ਵਿਚ ਕੀ-ਕੀ ਹੈ।

ਗੁਰੂ ਨੂੰ ਦੇਖਣ ਦਾ ਆਪੋ-ਆਪਣਾ ਢੰਗ ਹੈ। ਗੁਰਮੁਖੋ! ਰੌਸ਼ਨੀ ਵੀ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਹੈ ਸੂਰਜ ਦੀ ਰੌਸ਼ਨੀ ਅਤੇ ਇਕ ਹੈ ਲਾਈਟ ਦੀ ਰੌਸ਼ਨੀ। ਇਕ ਰੌਸ਼ਨੀ ਵਿਚ ਜੋ ਚੀਜ਼ ਬਾਹਰਮੁਖੀ ਹੈ, ਉਹ ਦਿੱਸੇਗੀ। ਉਸ ਦਾ ਰੰਗ ਸੂਰਜ ਦੀਆਂ ਕਿਰਨਾਂ ਵਿਚੋਂ ਤੇ ਇਸ ਲਾਈਟ ਵਿਚੋਂ ਸਾਫ਼ ਦਿੱਸੇਗਾ ਕਿ ਹੱਥ ਉਪਰ ਕੋਈ ਚੀਜ਼ ਟਿਕਾਈ ਹੈ। ਸੂਰਜ ਦੀਆਂ ਕਿਰਨਾਂ ਦੱਸ ਦੇਣਗੀਆਂ ਕਿ ਹੱਥ ਦੀ ਤਲੀ 'ਤੇ ਕੀ ਹੈ। ਪਿਆਰਿਓ! ਆਮ ਨਜ਼ਰੀਏ ਨਾਲ ਦੇਖੀਏ ਤਾਂ ਗੁਰੂ ਦੇ ਹੱਥ ਵਿਚ ਟਕਾ ਦਿੱਸੇਗਾ ਪਰ ਜਿਸ ਦੇ ਕੋਲ ਸ਼ਰਧਾ ਦਾ ਐਕਸਰੇ ਹੈ, ਉਹ ਜ਼ਰੂਰ ਦੱਸੇਗਾ ਕਿ ਮੇਰੇ ਗੁਰੂ ਦੇ ਹੱਥ ਵਿਚ ਕੀ ਕੁਝ ਪਿਆ ਹੈ। ਮਹਾਰਾਜ ਨੇ ਕਿਹਾ—ਦੱਸ ਪੁਰਖਾ! ਮੇਰੇ ਹੱਥ ਵਿਚ ਕੀ ਹੈ? ਮਾਲਕ! ਮੇਰੇ ਵਿਚ ਏਨੀ ਸਮਰੱਥਾ ਨਹੀਂ ਕਿ ਦੱਸ ਸਕਾਂ। ਗੁਰੂ ਜੀ ਕਹਿੰਦੇ ਹਨ, ਫੇਰ ਵੀ ਤੂੰ ਕੁਝ ਵੀ ਬੋਲ। ਭਾਈ ਲਹਿਣਾ ਕਹਿਣ ਲੱਗੇ—ਮਹਾਰਾਜ! ਆਪ ਜੀ ਦੇ ਹੱਥ ਵਿਚ ਜਪ ਹੈ। ਆਪ ਜੀ ਦੇ ਹੱਥ ਵਿਚ ਤੱਪ ਹੈ, ਆਪ ਜੀ ਦੇ ਹੱਥ ਵਿਚ ਸੰਜਮ ਹੈ, ਆਪ ਜੀ ਦੇ ਹੱਥ ਵਿਚ ਦੀਨ ਦੁਨੀਆਂ ਦੀ ਦੌਲਤ ਹੈ ਤੇ ਅਗਲਾ ਬਚਨ ਕੀਤਾ—ਸਮਰੱਥ ਸਤਿਗੁਰੂ! ਆਪ ਜੀ ਦੇ ਹੱਥ ਵਿਚ ਪ੍ਰਮਾਤਮਾ ਨੇ ਐਸੀ ਤਾਕਤ ਰਚੀ ਹੈ ਕਿ ਕਰੋੜਾਂ ਜਨਮਾਂ ਦਾ ਟੁੱਟਿਆ ਹੋਇਆ, ਜਿਸ ਨੂੰ ਕਿਤੇ ਥਾਂ ਨਹੀਂ ਮਿਲਦੀ ਤਾਂ ਸਤਿਗੁਰੂ ਜੀ! ਜੇਕਰ ਤੁਸੀਂ ਆਪਣੇ ਹੱਥ ਵਿਚ ਉਸ ਨੂੰ ਫੜ ਲਓ ਤਾਂ ਟੁੱਟੇ ਹੋਏ ਨੂੰ ਵੀ ਜੋੜ ਦਿੰਦੇ ਹੋ। ਫਿਰ ਅਗਲੀਆਂ ਬਰਕਤਾਂ ਕੀ ਹੁੰਦੀਆਂ ਹਨ ?

ਗੁਰਦੇਵ ਜੀ ਦਾ ਬਚਨ ਹੈ ਕਿ ਵੈਸੇ ਤਾਂ ਮਾਲਕ ਹਰ ਪਾਸੇ ਮੌਜੂਦ ਹੈ ਪਰ ਆਪਣੇ 'ਤੇ ਵਿਸ਼ੇਸ਼ ਕਰਕੇ ਸਿਰ 'ਤੇ ਹੱਥ ਰੱਖ ਦਿੰਦਾ ਹੈ। ਪਹਿਲੀ ਬਖ਼ਸ਼ਿਸ਼ ਹੈ ਕਿ ਗੁਰੂ ਸੀਸ 'ਤੇ ਹੱਥ ਰੱਖਦੇ ਹਨ ਤੇ ਦੂਜੀ ਬਖ਼ਸ਼ਿਸ਼ ਇਹ ਕਰਦੇ ਹਨ ਕਿ ਹੱਥ ਰੱਖਣ ਤੋਂ ਬਾਅਦ ਸੇਵਕ ਨੂੰ ਐਸੀ ਕ੍ਰਿਪਾ ਦੀ ਨਜ਼ਰ ਨਾਲ ਦੇਖਦੇ ਹਨ ਕਿ ਉਸ ਦੇ ਸਾਰੇ ਗੁਨਾਹ ਕੱਟ ਲੈਂਦੇ ਹਨ। ਤੀਸਰੀ ਬਖ਼ਸ਼ਿਸ਼ ਕਰਦੇ ਹਨ ਹੱਥ ਰੱਖਣ ਤੋਂ ਬਾਅਦ—ਕ੍ਰਿਪਾ ਕਟਾਖ੍ਯ ਅਤੇ ਕ੍ਰਿਪਾ ਕਟਾਖ ਤੋਂ ਬਾਅਦ ਉਸ ਸੇਵਕ ਨੂੰ ਘੁੱਟ ਕੇ ਗਲੇ ਨਾਲ ਲਾਉਂਦੇ ਹਨ ਤੇ ਜਿਸ ਨੂੰ ਗਲੇ ਨਾਲ ਗੁਰੂ ਲਾਉਂਦਾ ਹੈ ਪਿਆਰਿਉ! ਉਸ ਦੀ ਜ਼ੁਬਾਨ ਤੋਂ ਜੋ ਸ਼ਬਦ ਨਿਕਲੇਗਾ, ਉਸ ਵਿਚ ਵੀ ਸੱਚ ਹੋਵੇਗਾ ਅਤੇ ਪਰਲੋਕ ਵਿਚ ਵੀ ਸੱਚ ਹੋਵੇਗਾ। ਮਹਾਰਾਜ

ਕਹਿੰਦੇ ਹਨ—

*ਚਤੁਰ ਦਿਸਾ ਕੀਨੋ ਬਲੁ ਅਪਨਾ,*
*ਸਿਰ ਊਪਰਿ ਕਰਿ ਧਾਰਿਓ॥*

ਸਿਰ ਦੇ ਉੱਪਰ ਹੱਥ ਰੱਖ ਦਿੱਤਾ ਤੇ ਅਗਲੀ ਬਖ਼ਸ਼ਿਸ਼ ਕਰ ਦਿੱਤੀ—

*ਕ੍ਰਿਪਾ ਕਟਾਖੵ ਅਵਲੋਕਨੁ ਕੀਨੋ*

ਕ੍ਰਿਪਾ ਦੀ ਨਜ਼ਰ ਨਾਲ ਗੁਰੂ ਜੀ ਨੇ ਸਿੱਖ ਨੂੰ ਦੇਖਿਆ। ਸਿਰ 'ਤੇ ਹੱਥ ਰੱਖਿਆ ਅਤੇ ਅੱਖਾਂ ਵਿਚੋਂ ਰਹਿਮਤ ਬਖ਼ਸ਼ੀ—

*ਦਾਸ ਕਾ ਦੂਖੁ ਬਿਦਾਰਿਓ॥*

ਇਕੱਲੀ ਕ੍ਰਿਪਾ ਕਟਾਖ ਹੀ ਨਹੀਂ, ਅੱਗੇ ਹੈ—

*ਹਰਿ ਜਨ ਰਾਖੇ ਗੁਰ ਗੋਬਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ,*
*ਦਇਆਲ ਪੁਰਖ ਬਖਸੰਦ॥ ਰਹਾਉ॥*

(ਅੰਗ ੬੮੧)

ਹੁਣ ਸਿਰ 'ਤੇ ਹੱਥ ਹੈ ਅਤੇ ਗੁਰੂ ਦੀ ਨਦਰ ਹੋਈ ਤੇ ਗੁਰੂ ਜੀ ਨੇ ਜਦੋਂ ਗਲੇ ਨਾਲ ਲਾਇਆ ਤਾਂ ਕਹਿਣ ਲੱਗੇ—ਭਾਈ ਸਿੱਖਾ! ਹੁਣ ਜੋ ਆਪਣੀ ਜ਼ੁਬਾਨ ਤੋਂ ਤੁਸੀਂ ਬੋਲੋਗੇ, ਇਸ ਲੋਕ ਵਿਚ ਵੀ ਉਸ ਨੂੰ ਕੋਈ ਝੁਠਲਾ ਨਹੀਂ ਸਕੇਗਾ ਤੇ ਰੱਬ ਦੀ ਦਰਗਾਹ ਵਿਚ ਵੀ ਕੋਈ ਝੁਠਲਾ ਨਹੀਂ ਸਕੇਗਾ। ਇਹ ਹੈ ਹੱਥ ਦੀ ਬਰਕਤ। ਹਜ਼ੂਰ ਦੇ ਬਚਨ ਹਨ—

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ*
*ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਫਿਰ ਕਿੰਨੀ ਕੁ ਬਰਕਤ ਵਰਤਦੀ ਹੈ ? ਭਾਈ ਗੁਰਦਾਸ ਜੀ ਦੇ ਬਚਨ ਹਨ—

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ।*

(ਵਾਰ ੧, ਪਉੜੀ ੪)

ਅੱਜ ਮੈਂ ਭਾਈ ਗੁਰਦਾਸ ਜੀ ਦੀ ਇਕ ਤੁਕ ਪੜ੍ਹ ਰਿਹਾ ਸੀ—

*ਦੇਦਾ ਰਹੈ ਨ ਮੰਗੀਐ*

ਧੰਨ ਗੁਰੂ ਰਾਮਦਾਸ ਜੀ! ਜਦੋਂ ਆਪ ਜੀ ਦੇ ਦਰਬਾਰ ਵਿਚ ਸੰਗਤ ਆਉਂਦੀ ਹੈ ਤਾਂ ਆਪ ਜੀ ਇਕੱਲਾ ਦੇਣਾ ਹੀ ਦੇਣਾ ਜਾਣਦੇ ਹੋ, ਸਾਡੇ ਕੋਲੋਂ ਕੁਝ ਮੰਗਦੇ ਨਹੀਂ। ਕਹਿਣ ਲੱਗੇ ਇਕ ਗੱਲ ਚੇਤੇ ਰੱਖੀਂ—

*ਮਰੈ ਨ ਹੋਇ ਵਿਜੋਗ ਵਿਜੋਗੀ।*

ਗੁਰੂ ਰਾਮਦਾਸ ਜੀ ਦਾ ਕਦੀ ਵਿਛੋੜਾ ਨਹੀਂ ਸਿੱਖ ਨੂੰ ਪਏਗਾ। ਮਤ ਸਮਝਿਉ ਕਿ ਸਰੀਰਕ ਤੌਰ 'ਤੇ ਚਲੇ ਗਏ ਹਨ। ਤੇਰੀ ਭਾਵਨਾ ਬਣੇ ਤਾਂ ਉਹ ਅੱਜ ਵੀ ਤੇਰੇ ਨਾਲ ਖਲੋਤੇ ਹਨ—

*ਦੇਦਾ ਰਹੈ ਨ ਮੰਗੀਐ*
*ਮਰੈ ਨ ਹੋਇ ਵਿਜੋਗ ਵਿਜੋਗੀ।*

ਮਹਾਰਾਜ! ਇਤਿਹਾਸਕਾਰ ਤਾਂ ਕਹਿੰਦੇ ਹਨ ਕਿ ਇਸ ਸਮੇਂ ਜਨਮ ਹੋਇਆ, ਇਸ ਸੰਨ ਵਿਚ ਗੱਦੀ ਮਿਲੀ, ਇਸ ਸਮੇਂ ਗੋਇੰਦਵਾਲ ਚਲਾਣਾ ਕੀਤਾ। ਆਪ ਕਹਿਣ ਲੱਗੇ—

*ਦੇਹ ਬਿਦੇਹੀ ਲੋਗ ਅਲੋਗੀ।*

(ਵਾਰ ੨੪, ਪਉੜੀ ੧੬)

ਗੁਰੂ ਰਾਮਦਾਸ ਜੀ ਦੇਹ ਵਿਚ ਰਹਿ ਕੇ ਵੀ ਬਦੇਹੀ ਹਨ ਤੇ ਪਿਆਰਿਆ! ਦੇਹ ਨਾ ਹੋਣ ਦੇ ਬਾਵਜੂਦ ਵੀ ਹਾਜ਼ਿਰ ਨਾਜ਼ਰ ਹਨ।

ਧੰਨ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਮਿਲੀ। ਗੁਰਗੱਦੀ ਵੈਸੇ ਦਾਤ ਹੈ। ਅਸੀਂ ਕਹਾਂਗੇ ਕਿ ਸੇਵਾ ਕੀਤੀ, ਸਿਮਰਨ ਕੀਤਾ ਤਾਂ ਦਾਤ ਮਿਲੀ। ਪਿਆਰਿਉ! ਅਸਲ ਵਿਚ ਪ੍ਰਮੇਸ਼ਰ ਪਹਿਲਾਂ ਖ਼ੁਦ ਆਪ ਬਿੱਦ ਬਣਾ ਦਿੰਦੇ ਹਨ। ਜਿਨ੍ਹਾਂ ਨੂੰ ਦਾਤ ਦੇਣੀ ਹੈ, ਘਾਲਣਾ ਵੀ ਉਹਨਾਂ ਤੋਂ ਕਰਾਉਣ ਲੱਗ ਪੈਂਦੇ ਹਨ। ਆਪੇ ਘਾਲਣਾ ਕਰਾਉਂਦੇ ਹਨ, ਆਪੇ ਹੀ ਫਿਰ ਘਾਲਣਾ ਵਿਚ ਪੂਰਾ ਲਾ ਦਿੰਦੇ ਹਨ। ਜਦੋਂ ਸੇਵਕ ਸੇਵਾ ਵਿਚ ਪੂਰਾ ਹੁੰਦਾ ਹੈ ਤਾਂ ਫਿਰ ਆਪੇ ਤਖ਼ਤ ਦੇ ਜਾਂਦੇ ਹਨ। ਗੁਰੂ ਨਾਨਕ ਸਾਹਿਬ ਨੇ ਪ੍ਰੇਮਾ ਭਗਤੀ ਕੀਤੀ। ਇਥੇ ਹੱਠ ਯੋਗ ਨਹੀਂ। ਇਥੇ ਸਹਿਜ ਯੋਗ ਹੈ। ਗੁਰੂ ਨਾਨਕ ਸਾਹਿਬ ਨੇ ਇੰਨੀ ਭਗਤੀ ਕੀਤੀ ਕਿ ਆਪਣਾ ਤਨ, ਮਨ ਸਭ ਕੁਝ ਪ੍ਰਮਾਤਮਾ ਨੂੰ ਦੇ ਦਿੱਤਾ। ਗੁਰੂ ਅੰਗਦ ਸਾਹਿਬ ਨੇ ਇੰਨੀ ਸੇਵਾ ਕੀਤੀ ਕਿ ਉਸ ਅਨੰਤ ਨੂੰ ਜਿਹੜਾ ਰੱਸ

ਨਾਲ ਭਰਪੂਰ ਹੈ, ਉਸ ਨੂੰ ਆਪਣੇ ਅੰਦਰ ਵਸਾ ਲਿਆ। ਬਚਨ ਕਹੇ—

*ਸਤਿਗੁਰਿ ਨਾਨਕਿ ਭਗਤਿ ਕਰੀ ਇਕ*
*ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥*
*ਅੰਗਦਿ ਅਨੰਤ ਮੂਰਤਿ ਨਿਜ ਧਾਰੀ*
*ਅਗਮ ਗ੍ਯ਼ਾਨਿ ਰਸਿ ਰਸ੍ਯ਼ਉ ਹੀਅਉ ॥*
*ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ*
*ਵਾਹੁ ਵਾਹੁ ਕਰਿ ਧ੍ਯ਼ਾਇਯਉ ॥*

(ਅੰਗ ੧੪੦੫)

ਇਹ ਬਖਸ਼ਿਸ਼ਾਂ ਮਿਲੀਆਂ ਸਨ ਇਥੇ। ਗੁਰੂ ਨਾਨਕ ਸਾਹਿਬ ਦੀ ਭਗਤੀ ਆ ਗਈ। ਧੰਨ ਗੁਰੂ ਅੰਗਦ ਸਾਹਿਬ ਦਾ ਰੱਸ ਆ ਗਿਆ। ਗੁਰੂ ਅਮਰਦਾਸ ਜੀ ਨੇ ਕਰਤਾਰ ਨੂੰ ਵਾਹਿਗੁਰੂ ਵਾਹਿਗੁਰੂ ਕਹਿ ਕੇ ਆਪਣੇ ਵੱਸ ਵਿਚ ਕਰ ਲਿਆ—

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ*
*ਤੈ ਹਰਿ ਪਰਮ ਪਦੁ ਪਾਇਓ ॥*

(ਅੰਗ ੧੪੦੫)

ਧੰਨ ਗੁਰੂ ਰਾਮਦਾਸ ਜੀ! ਆਪ ਜੀ ਦੀ ਹਰ ਪਾਸੇ ਜੈ ਜੈਕਾਰ ਹੋ ਰਹੀ ਹੈ, ਕਿਉਂਕਿ ਆਪ ਪਰਮ ਪਦਵੀ 'ਤੇ ਬਿਰਾਜਮਾਨ ਹੋ। ਦੂਜਾ ਬਚਨ ਹੈ—

*ਨਾਨਕਿ ਨਾਮੁ ਨਿਰੰਜਨ ਜਾਨ੍ਯ਼ਉ*
*ਕੀਨੀ ਭਗਤਿ ਪ੍ਰੇਮ ਲਿਵ ਲਾਈ ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ*
*ਸਾਇਰ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥*
*ਗੁਰ ਅਮਰਦਾਸ ਕੀ ਅਕਥ ਕਥਾ ਹੈ*
*ਇਕ ਜੀਹ ਕਛੁ ਕਹੀ ਨ ਜਾਈ ॥*
*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ*
*ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥*

(ਅੰਗ ੧੪੦੬)

ਸਾਰੀ ਸ੍ਰਿਸ਼ਟੀ ਨੂੰ ਤਾਰਨਾ ਹੈ ਗੁਰੂ ਰਾਮਦਾਸ ਜੀ ਨੇ। ਉਹਨਾਂ ਨੂੰ ਨਾਮ ਦੀ ਵਡਿਆਈ ਮਿਲੀ। ਜਦੋਂ ਇਹ ਵਡਿਆਈ ਮਿਲੀ ਤਾਂ ਕਿੰਨੀ ਕੁ ਵੱਡੀ

ਨਿਮਰਤਾ ਹੈ ? ਬੰਦਾ ਮਕਾਨ ਦੀ ਛੱਤ 'ਤੇ ਚੜ੍ਹਦਾ ਹੈ ਤਾਂ ਇਕ ਇਕ ਪੌੜੀ ਦਾ ਡੰਡਾ ਫੜ ਕੇ ਚੜ੍ਹਦਾ ਹੈ, ਪ੍ਰੰਤੂ ਜਦੋਂ ਛੱਤ 'ਤੇ ਪਹੁੰਚ ਜਾਂਦਾ ਹੈ ਤਾਂ ਜਿਸ ਪੌੜੀ ਨੇ ਚਾੜ੍ਹਿਆ ਹੈ, ਉਸ ਦੇ ਵੱਲ ਪਿੱਠ ਕਰ ਲੈਂਦਾ ਹੈ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਨਹੀਂ, ਇਉਂ ਨਾ ਕਰੀਂ। ਜੇ ਤੇਰੇ 'ਤੇ ਕੋਈ ਬਖ਼ਸ਼ਿਸ਼ ਕਰਕੇ ਤੈਨੂੰ ਉੱਚੀ ਦਾਤ ਦਿੰਦੇ ਹਨ ਤਾਂ ਉਸ ਬਖ਼ਸ਼ਿਸ਼ ਨੂੰ, ਉਸ ਪੌੜੀ ਨੂੰ ਕਦੀ ਨਾ ਭੁੱਲੀਂ ਜਿਸ ਨੇ ਤੈਨੂੰ ਉੱਪਰ ਚੜ੍ਹਾਇਆ ਹੈ।

ਧੰਨ ਗੁਰੂ ਰਾਮਦਾਸ ਜੀ! ਗੁਰਤਾ ਗੱਦੀ ਜਦ ਆਪ ਜੀ ਦੇ ਪਾਸ ਆਈ ਤਾਂ ਉਸ ਵੇਲੇ ਜਿਹੜੇ ਬਚਨ ਆਪ ਜੀ ਨੇ ਉਚਾਰੇ, ਸਾਰੇ ਇਤਿਹਾਸਕਾਰਾਂ ਨੇ ਲਿਖੇ। ਨਿਮਰਤਾ ਵਿਚ ਆਏ, ਪਿਆਰ ਵਿਚ ਭਿੱਜੇ ਅਤੇ ਗੁਰੂ ਅਮਰਦਾਸ ਜੀ ਵੱਲ ਵੇਖ ਕੇ ਹਜ਼ੂਰ ਦੇ ਨੇਤਰ ਸੇਜਲ ਹੋ ਗਏ। ਹਜ਼ੂਰ ਨੇ ਗੁਰੂ ਅਮਰਦਾਸ ਜੀ ਵੱਲ ਦੇਖ ਕੇ ਸ਼ੁਕਰਾਨੇ ਦੇ ਸ਼ਬਦ ਕਹੇ। ਕਹਿਣ ਲੱਗੇ—ਸੱਚੇ ਪਾਤਿਸ਼ਾਹ! ਅੱਜ ਮੈਂ ਕਿਹੜੇ ਕਿਹੜੇ ਗੁਣ ਤੁਹਾਡੇ ਬਿਆਨ ਕਰਾਂ। ਕਿਉਂਕਿ ਇਸ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਨੇ ਇਕ ਬਚਨ ਕਿਹਾ ਸੀ। ਜਿਸ ਦਿਨ ਗੁਰੂ ਰਾਮਦਾਸ ਜੀ ਗੋਇੰਦਵਾਲ ਸਾਹਿਬ ਟੋਕਰੀ ਢੋਂਦੇ ਪਏ ਸਨ ਤਾਂ ਸ਼ਰੀਕੇ ਬਰਾਦਰੀ ਵਾਲਿਆਂ ਨੇ ਵੇਖ ਕੇ ਕਿਹਾ ਸੀ ਕਿ ਧੰਨ ਗੁਰੂ ਅਮਰਦਾਸ ਜੀ ਮਹਾਰਾਜ! ਦੇਖੋ ਤੁਸਾਂ ਇਸ ਨੂੰ ਦਾਮਾਦ ਬਣਾਇਆ ਹੈ ਤੇ ਸਿਰ 'ਤੇ ਟੋਕਰੀ ਰੱਖ ਦਿੱਤੀ ਹੈ। ਇਸ ਦਾ ਪੂਰਾ ਜਿਸਮ ਮਿੱਟੀ ਨਾਲ ਭਰਿਆ ਹੋਇਆ ਹੈ। ਸਾਡੀ ਕੁਲ, ਸਾਡੀ ਬਰਾਦਰੀ ਨੂੰ ਇਸ ਨੇ ਟੋਕਰੀ ਚੁੱਕ ਕੇ ਅਪਮਾਨਤ ਕਰਾ ਦਿੱਤਾ ਹੈ।

ਧੰਨ ਗੁਰੂ ਅਮਰਦਾਸ ਜੀ ਨੇ ਉਹਨਾਂ ਨੂੰ ਕਿਹਾ ਕਿ ਕਿਸ ਨੇ ਟੋਕਰੀ ਚੁੱਕੀ ਹੈ ? ਤਾਂ ਉਹ ਕਹਿਣ ਲੱਗੇ ਕਿ ਜੇਠਾ ਜੀ ਨੇ। ਸਤਿਗੁਰੂ ਜੀ ਨੇ ਨਜ਼ਰ ਭਰ ਕੇ ਦੇਖਿਆ ਤੇ ਕਹਿਣ ਲੱਗੇ ਕਿ ਅਜੇ ਤੁਹਾਡੇ ਕੋਲ ਰੌਸ਼ਨੀ ਦੀ ਕਮੀ ਹੈ, ਤੁਹਾਨੂੰ ਦਿਖਾਈ ਨਹੀਂ ਦੇ ਰਿਹਾ। ਇਹਨਾਂ ਦੇ ਸਿਰ 'ਤੇ ਟੋਕਰੀ ਨਹੀਂ, ਸਗੋਂ ਇਹਨਾਂ ਦੇ ਸਿਰ 'ਤੇ ਗੁਰੂ ਨਾਨਕ ਸਾਹਿਬ ਦੇ ਘਰ ਦਾ ਛੱਤਰ ਹੈ। ਹੁਣ ਉਹ ਛੱਤਰ ਵੀ ਹੈ। ਉਹ ਤਖ਼ਤ ਵੀ ਹੈ ਅਤੇ ਉਹ ਜੋਤ ਵੀ ਹੈ। ਧੰਨ ਗੁਰੂ ਰਾਮਦਾਸ ਜੀ ਨਿਮਰਤਾ ਵਿਚ ਆਏ ਅਤੇ ਬਚਨ ਕਹੇ—

*ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ*

ਗੁਣ ਦਾ ਅਰਥ ਹੈ ਪਰਉਪਕਾਰ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ! ਮੈਂ ਕਿੰਨੇ ਕੁ ਪਰਉਪਕਾਰ ਆਪਣੀ ਰਸਨਾ ਤੋਂ ਬਿਆਨ ਕਰਾਂ।

*ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ*
*ਜਬ ਗੁਰ ਬੋਲਹ ਤਬ ਬਿਸਮੁ ਹੋਇ ਜਾਇ॥*

ਬਿਸਮਾਦ ਵਿਚ ਚਲੇ ਗਏ—

***ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ॥***

ਸਾਡੇ ਵਰਗੇ ਗੁਨਾਹਗਾਰਾਂ ਨੂੰ, ਸਾਡੇ ਵਰਗੇ ਔਗੁਣਾਂ ਨਾਲ ਭਰਿਆਂ ਨੂੰ ਕਿਸ ਨੇ ਰੱਖਣਾ ਸੀ। ਧੰਨ ਗੁਰੂ ਅਮਰਦਾਸ ਜੀ! ਇਹ ਤੇਰੀਆਂ ਬਖ਼ਸ਼ਿਸ਼ਾਂ ਹਨ। ਜਿਥੋਂ ਤੁਰਿਆ ਸਾਂ, ਉਥੋਂ ਤਾਂ ਆਪਣੀ ਬਰਾਦਰੀ ਦੇ ਲੋਕ ਦੇਖ ਕੇ ਦਰਵਾਜ਼ੇ ਬੰਦ ਕਰ ਦਿੰਦੇ ਸਨ।

***ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥***
***ਤੂੰ ਗੁਰ ਪਿਤਾ ਤੂੰਹੈ ਗੁਰ ਮਾਤਾ***
***ਤੂੰ ਗੁਰ ਬੰਧਪੁ ਮੇਰਾ ਸਖਾ ਸਖਾਇ॥***

(ਅੰਗ ੧੬੭)

ਅਸੀਂ ਗੁਰੂ ਰਾਮਦਾਸ ਜੀ ਨੂੰ ਪਿਤਾ ਬਣਾ ਲਈਏ। ਧੰਨ ਗੁਰੂ ਰਾਮਦਾਸ ਜੀ ਗੁਰੂ ਬਣ ਗਏ।

ਗੁਰੂ ਨਾਨਕ ਸਾਹਿਬ ਜੀ ਨੇ ਬਾਣੀ ਉਚਾਰਨ ਕੀਤੀ 19 ਰਾਗਾਂ ਵਿਚ। ਧੰਨ ਗੁਰੂ ਅੰਗਦ ਸਾਹਿਬ ਜੀ ਨੇ ਬਾਣੀ ਉਚਾਰਨ ਕੀਤੀ 63 ਸਲੋਕ। ਧੰਨ ਗੁਰੂ ਅਮਰਦਾਸ ਜੀ ਨੇ ਬਾਣੀ ਉਚਾਰਨ ਕੀਤੀ 17 ਰਾਗਾਂ ਵਿਚ। ਸੋਢੀ ਸੁਲਤਾਨ ਮੇਰੀ ਸੱਚੀ ਸਰਕਾਰ ਨੇ 19 ਰਾਗ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਲਏ ਅਤੇ 11 ਰਾਗ ਆਪਣੇ ਕੋਲੋਂ ਹੋਰ ਲੈ ਕੇ 30 ਰਾਗਾਂ ਵਿਚ ਬਾਣੀ ਉਚਾਰਨ ਕੀਤੀ। ਸਾਰਾ ਸਿੱਖ ਜਗਤ ਉਸ ਬਾਣੀ ਦੇ ਅੱਗੇ ਝੁੱਕਦਾ ਹੈ। ਉਸ ਸਮਰੱਥ ਗੁਰੂ ਨੇ ਬਾਣੀ ਉਚਾਰਨ ਕਰਦਿਆਂ ਕਿਹਾ—ਸਿੱਖੋ! ਜੇ ਮੇਰੇ ਨਾਲ ਗੱਲਾਂ ਕਰਨੀਆਂ ਹਨ ਤਾਂ—

***ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***
***ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥***

(ਅੰਗ ੯੮੨)

ਮਹਾਰਾਜ ਨੇ ਫੁਰਮਾਇਆ—

***ਸਤਿਗੁਰ ਬਚਨ ਬਚਨ ਹੈ ਸਤਿਗੁਰ***
***ਪਾਧਰ ਮੁਕਤਿ ਜਨਾਵੈਗੋ॥***

(ਅੰਗ ੧੩੦੯)

ਮਹਾਰਾਜ! ਇਸ ਗੁਰਬਾਣੀ ਵਿਚ ਕਿੰਨਾ ਰਸ ਹੈ ? ਕਹਿਣ ਲੱਗੇ—

***ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ॥***
***ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ॥***

(ਆਸਾ ਦੀ ਵਾਰ)

ਕਹਿੰਦੇ ਹਨ, ਗੁਰੂ ਦੀ ਪਵਿੱਤਰ ਦੇਹ ਅੰਮ੍ਰਿਤ ਨਾਲ ਭਿੱਜੀ ਹੋਈ ਹੈ। ਧੰਨ ਗੁਰੂ ਰਾਮਦਾਸ ਜੀ ਨੇ ਅੱਜ ਸਾਨੂੰ ਇਕ ਬਚਨ ਕਿਹਾ। ਕਹਿਣ ਲੱਗੇ—ਭਾਈ! ਵਾਹਿਗੁਰੂ ਜੀ 'ਤੇ ਆਸ ਰੱਖਿਉ। ਕਿਸੇ ਬੰਦੇ ਦੀ ਆਸ 'ਤੇ ਨਾ ਜੀਉ। ਕਿਉਂ ? ਬੰਦੇ ਦੀ ਆਸ 'ਤੇ ਜੀਵਾਂਗੇ ਤਾਂ ਅੱਜ ਦੇਵੇਗਾ ਪ੍ਰੰਤੂ ਦੱਸ ਦਿਨਾਂ ਨੂੰ ਚਿਤਾਰੇਗਾ। ਅੱਜ ਕੁਝ ਪੱਲੇ ਪਾਏਗਾ ਤਾਂ ਦਸਾਂ ਦਿਨਾਂ ਨੂੰ ਤਰੱਕੀ ਦੇਖ ਕੇ ਈਰਖਾ ਵਿਚ ਸੜੇਗਾ, ਪਰ ਸਮਰੱਥ ਗੁਰੂ ਜਦੋਂ ਤੈਨੂੰ ਭਾਗ ਲੱਗੇਗਾ ਤਾਂ ਉਹ ਤੇਰੇ 'ਤੇ ਹੋਰ ਪ੍ਰਸੰਨ ਹੋਣਗੇ। ਮਹਾਰਾਜ ਕਹਿੰਦੇ ਹਨ ਕਿ ਆਸ ਉਸ ਉੱਤੇ ਹੀ ਹੈ। ਬਚਨ ਹੈ ਗੁਰੂ ਰਾਮਦਾਸ ਜੀ ਦਾ—

***ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ***

ਮਨ ਅਤੇ ਚਿੱਤ ਕਰਕੇ ਗੁਰੂ ਜੀ 'ਤੇ ਆਸ ਰੱਖ।

***ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥***

ਜੋ ਤੇਰੇ ਮਨ ਵਿਚ ਹੋਵੇਗਾ ਉਹ ਪਾ ਲਏਂਗਾ—

***ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ॥***

(ਅੰਗ ੮੫੯)

ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਕਿ ਸਮਰੱਥ ਗੁਰੂ ਨੇ ਸਿਰ 'ਤੇ ਹੱਥ ਰੱਖਿਆ ਅਤੇ ਸਮਰੱਥ ਗੁਰੂ ਦੇ ਹੱਥ ਦੀ ਬਰਕਤ ਨਾਲ ਹੀ ਨਾਮ ਪ੍ਰਗਟ ਹੋ ਗਿਆ। ਸਾਹਿਬ ਨਿੱਤ ਨਵਾਂ ਹੈ।

ਗੁਰੂ ਰਾਮਦਾਸ ਜੀ ਨੇ ਸਭ ਤੋਂ ਪਹਿਲਾਂ ਸਿੱਖ ਦੀ ਪਰਿਭਾਸ਼ਾ ਨਿਰਧਾਰਤ ਕੀਤੀ। ਕਹਿੰਦੇ ਹਨ ਜਿਹੜਾ ਵੀ ਸਿੱਖ ਕਹਾਉਂਦਾ ਹੈ, ਉਹ ਸਭ ਤੋਂ ਪਹਿਲਾਂ ਪਿੱਛਲ ਰਾਤ ਜਾਗੇ। ਅੰਮ੍ਰਿਤ ਵੇਲੇ ਉੱਠ ਕੇ ਸਭ ਤੋਂ ਪਹਿਲਾਂ ਇਹ ਕੰਮ ਕਰੇ ਕਿ ਉਹ ਨਾਮ ਵਿਚ ਜੁੜ ਜਾਏ—

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***

ਜਿਹੜਾ ਇਹ ਕਹਾਏ ਕਿ ਮੈਂ ਗੁਰੂ ਰਾਮਦਾਸ ਜੀ ਦਾ ਸਿੱਖ ਹਾਂ ਤਾਂ ਉਹ ਮੇਰੀ ਇਕ ਗੱਲ ਮੰਨੇ। ਪਿੱਛਲ ਰਾਤ ਜਾਗੇ।

*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*

ਗਾਉਣ ਤੋਂ ਬਾਅਦ—

*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*

ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਸਭ ਤੋਂ ਚੰਗਾ ਜਿਹੜਾ ਸਾਸ ਗਿਰਾਸ ਜੱਪਦਾ ਹੈ।

*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੫)

ਜਿਸ ਨੂੰ ਗੁਰੂ ਰਾਮਦਾਸ ਜੀ ਦੀ ਬਖ਼ਸ਼ਿਸ਼ ਮਿਲ ਗਈ, ਉਹ ਫਿਰ ਗੁਰੂ ਦੇ ਦਰ 'ਤੇ ਪ੍ਰਵਾਨ ਹੈ। ਜਿਹੜਾ ਸਿੱਖ ਇਸ ਸਲੋਕ ਨੂੰ ਕਮਾਏਗਾ, ਗੁਰੂ ਰਾਮਦਾਸ ਜੀ ਉਸ ਦੇ ਸਿਰ 'ਤੇ ਹੱਥ ਰੱਖਣਗੇ। ਸਤਿਗੁਰੂ ਕ੍ਰਿਪਾ ਕਰਨ। ਆਪ ਸਭ ਦਾ ਧੰਨਵਾਦ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਰਹਿਤ ਬਿਨਾ ਨਹਿ ਸਿਖ ਕਹਾਵੈ

ਪਰਮ ਸਨਮਾਨਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਪਿਤਾ ਪ੍ਰਮਾਤਮਾ ਵਾਹਿਗੁਰੂ ਜੀ ਦੀ ਰਚੀ ਹੋਈ ਇਸ ਰਚਨਾ ਦੇ ਵਿਚ ਹਰ ਚੀਜ਼ ਨਿਯਮ ਦੇ ਅਧੀਨ ਕੰਮ ਕਰ ਰਹੀ ਹੈ। ਹਰ ਚੀਜ਼ ਪ੍ਰਮਾਤਮਾ ਦੇ ਬਣਾਏ ਹੋਏ ਅਦ੍ਰਿਸ਼ਟ ਕਾਨੂੰਨ ਦੇ ਮੁਤਾਬਿਕ ਚੱਲ ਰਹੀ ਹੈ। ਜਿਹੜੀ ਚੀਜ਼ ਨੇਮ ਤੋਂ ਉਖੜ ਜਾਏਗੀ, ਉਸ ਦੀ ਬਰਬਾਦੀ ਹੋ ਜਾਂਦੀ ਹੈ। ਜਿਹੜੀ ਚੀਜ਼ ਨੇਮ ਵਿਚ ਰਹੇਗੀ, ਕਿਸੇ ਕਾਨੂੰਨ ਵਿਚ ਰਹੇਗੀ, ਉਹ ਸੁੱਖ ਦੇ ਸਕਦੀ ਹੈ। ਅਸੀਂ ਦੇਖਦੇ ਹਾਂ ਕਿ ਸੂਰਜ ਸਵੇਰੇ ਰੋਜ਼ ਚੜ੍ਹਦਾ ਹੈ ਤੇ ਸ਼ਾਮ ਨੂੰ ਅਸਤ ਹੋ ਜਾਂਦਾ ਹੈ। ਦਰਅਸਲ ਜਿਸ ਦਿਨ ਦਾ ਸੂਰਜ ਚੜ੍ਹਿਆ ਹੈ, ਉਸ ਦਿਨ ਦਾ ਅਜੇ ਤੱਕ ਡੁੱਬਾ ਨਹੀਂ। ਇਹ ਪ੍ਰਮਾਤਮਾ ਦੀ ਬਣਾਈ ਹੋਈ ਇਕ ਨੇਮਬੱਧ ਚਾਲ ਹੈ। ਜਿਹੜਾ ਪਾਸਾ ਧਰਤੀ ਦਾ ਸੂਰਜ ਦੇ ਸਾਹਮਣੇ ਆ ਜਾਂਦਾ ਹੈ, ਉਸ ਸਮੇਂ ਦਿਨ ਚੜ੍ਹ ਜਾਂਦਾ ਹੈ ਅਤੇ ਜਿਹੜਾ ਪਾਸਾ ਦੂਸਰੇ ਪਾਸੇ ਚਲਾ ਜਾਏ, ਉਸ ਨਾਲ ਰਾਤ ਹੋ ਜਾਂਦੀ ਹੈ। ਆਪਣੇ ਧੁਰੇ ਦੇ ਉੱਤੇ ਧਰਤੀ ਘੁੰਮ ਰਹੀ ਹੈ। ਜਿਥੇ ਅਸੀਂ ਬੈਠੇ ਹਾਂ ਭਾਵੇਂ ਸਾਨੂੰ ਮਹਿਸੂਸ ਨਹੀਂ ਹੋ ਰਿਹਾ, ਪਰ ਧਰਤੀ ਆਪਣੇ ਧੁਰੇ 'ਤੇ ਨੇਮ-ਬੱਧ ਘੁੰਮੀ ਜਾ ਰਹੀ ਹੈ।

ਪਿਆਰਿਉ! ਕਿਹੜੀ ਐਸੀ ਸ਼ਕਤੀ ਹੈ ਜਿਸ ਨੇ ਇਸ ਧਰਤੀ ਦੀ ਨੇਮਬੱਧ ਘੁੰਮਣ ਦੀ ਇਕ ਮਰਯਾਦਾ ਬਣਾਈ ਹੈ। ਇਸ ਦਾ ਖੜ੍ਹਾ ਹੋ ਜਾਣਾ ਵੀ ਦੁਖਦਾਈ ਹੈ। ਅਸੀਂ ਦੇਖਦੇ ਹਾਂ ਕਿ ਜਿਹੜਾ ਪਾਸਾ ਸੂਰਜ ਦੇ ਸਾਹਮਣੇ ਆਇਆ ਹੈ, ਉਥੇ ਚਾਨਣ ਹੋ ਗਿਆ। ਜਿਹੜਾ ਦੂਜੇ ਪਾਸੇ ਚਲਾ ਗਿਆ, ਉਥੇ ਹਨੇਰਾ ਹੋ ਗਿਆ। ਕਿਸੇ ਨੇਮ ਦੇ ਅਧੀਨ ਧਰਤੀ ਘੁੰਮ ਰਹੀ ਹੈ। ਸੂਰਜ ਵੀ ਆਪਣੇ ਧੁਰੇ ਦੇ ਉੱਪਰ ਘੁੰਮੀ ਜਾ ਰਿਹਾ ਹੈ। ਇਸ ਦੀ ਇਕ ਮਰਿਆਦਾ ਪ੍ਰਮਾਤਮਾ ਨੇ ਬਣਾ ਦਿੱਤੀ ਹੈ।

ਸੂਰਜ ਦੀਆਂ ਕਿਰਨਾਂ ਸਿੱਧੀਆਂ ਧਰਤੀ ਉੱਪਰ ਨਹੀਂ ਪੈਂਦੀਆਂ। ਜੇ ਸਿੱਧੀਆਂ ਧਰਤੀ ਉੱਪਰ ਪੈ ਜਾਣ ਤਾਂ ਪਤਾ ਨਹੀਂ ਕਿੰਨੀਆਂ ਬੀਮਾਰੀਆਂ ਨੂੰ

ਜਨਮ ਦੇਣ। ਕਿਹਾ ਜਾਂਦਾ ਹੈ ਕਿ ਸੂਰਜ ਅਤੇ ਧਰਤੀ ਦੇ ਵਿਚਕਾਰ ਪਾੜ ਪੈ ਗਏ ਹਨ। ਜੇਕਰ ਕਿਰਨਾਂ ਸਿੱਧੀਆਂ ਡਿੱਗਣਗੀਆਂ ਤਾਂ ਬੰਦੇ ਦੀ ਤਬਾਹੀ ਹੋ ਜਾਏਗੀ। ਉਸ ਪ੍ਰਮਾਤਮਾ ਨੇ ਬੰਦੇ ਲਈ ਇਕ ਨੇਮ ਬਣਾ ਦਿੱਤਾ ਹੈ ਕਿ ਸੂਰਜ ਦੀ ਕਿਰਨ ਪੈਂਦੀ ਹੈ ਪਰ ਓਨੀ ਹੀ ਪੈ ਰਹੀ ਹੈ ਜਿਸ ਦੇ ਨਾਲ ਇਸ ਨੂੰ ਸੁੱਖ ਮਿਲਦਾ ਪਿਆ ਹੈ।

ਸੂਰਜ ਆਪਣੇ ਧੁਰੇ 'ਤੇ ਘੁੰਮੀ ਜਾ ਰਿਹਾ ਹੈ। ਚੰਦਰਮਾ ਵੀ ਆਪਣੇ ਧੁਰੇ 'ਤੇ ਹੀ ਘੁੰਮ ਰਿਹਾ ਹੈ। ਹਰ ਗ੍ਰਹਿ ਪ੍ਰਮਾਤਮਾ ਦੇ ਅਧੀਨ ਆਪਣੇ ਆਪਣੇ ਰਸਤੇ 'ਤੇ ਸਫ਼ਰ ਕਰੀ ਜਾ ਰਿਹਾ ਹੈ। ਜਿਸ ਦਿਨ ਇਹ ਗ੍ਰਹਿ ਆਪਣੀ ਮਰਿਆਦਾ ਨੂੰ ਤੋੜ ਬੈਠਣਗੇ, ਸਚਾਈ ਇਹ ਹੈ ਕਿ ਉਸ ਦਿਨ ਉਹ ਸਾਰੇ ਖ਼ਤਮ ਹੋ ਜਾਣਗੇ। ਮਹਾਰਾਜ ਨੇ ਕਿਹਾ ਹੈ ਕਿ ਹਰ ਚੀਜ਼ ਦੀ ਕੋਈ ਨਾ ਕੋਈ ਮਰਿਆਦਾ ਹੈ।

*ਭੈ ਵਿਚਿ ਪਵਣੁ ਵਹੈ ਸਦਵਾਉ ॥*

ਪਵਨ ਚੱਲ ਰਹੀ ਹੈ ਤਾਂ ਇਹ ਵੀ ਕਿਸੇ ਮਰਿਆਦਾ ਦੇ ਅਧੀਨ ਚੱਲ ਰਹੀ ਹੈ। ਇਕ ਵਾਰੀ ਥੋੜ੍ਹੀ ਜਿਹੀ ਹਨੇਰੀ ਆ ਜਾਏ ਤਾਂ ਕਣਕ ਦੀਆਂ ਬੱਝੀਆਂ ਬਝਾਈਆਂ ਗੰਢਾਂ ਪਤਾ ਨਹੀਂ ਕਿੰਨੇ ਮੀਲ 'ਤੇ ਜਾ ਸੁੱਟਦੀ ਹੈ। ਇਕ ਘੰਟਾ ਬੇ-ਮਰਿਆਦਾ ਕਿਤੇ ਚਲੇ ਤਾਂ ਫ਼ਸਲਾਂ ਦੀ ਤਬਾਹੀ ਕਰ ਜਾਂਦੀ ਹੈ।

ਉਹ ਕਿਹੜੀ ਤਾਕਤ ਹੈ ਜਿਸ ਨੇ ਹਵਾ ਨੂੰ ਵੀ ਆਪਣੇ ਭੈਅ ਵਿਚ ਬੰਨ੍ਹਿਆ ਹੋਇਆ ਹੈ? ਦਰਿਆ ਚੱਲ ਰਹੇ ਹਨ। ਜਿਹੜੇ ਦਰਿਆ ਕਿਨਾਰਿਆਂ ਦੇ ਬਿਲਕੁਲ ਵਿਚਕਾਰ ਚੱਲਦੇ ਹਨ, ਉਹ ਕਿਸੇ ਮਰਿਆਦਾ ਦੇ ਅਧੀਨ ਤੁਰਦੇ ਹਨ। ਉਹ ਦਰਿਆ ਸਾਡੇ ਲਈ ਸੁੱਖ ਦਾ ਕਾਰਨ ਬਣਦੇ ਹਨ। ਜਿਹੜੇ ਦਰਿਆ ਕਿਨਾਰਿਆਂ ਨੂੰ ਤੋੜ ਕੇ ਕਹਿਣ ਕਿ ਮੈਂ ਕਿਨਾਰਿਆਂ ਨੂੰ ਨਹੀਂ ਮੰਨਦਾ ਤਾਂ ਜਿਸ ਦਿਨ ਕਿਨਾਰਾ ਟੁੱਟ ਗਿਆ, ਉਹੀ ਦਰਿਆ ਪਿੰਡ ਦੇ ਪਿੰਡ ਰੋੜ ਕੇ ਲੈ ਜਾਂਦਾ ਹੈ। ਬੇ-ਮਰਿਆਦਾ ਦਰਿਆ ਲੋਕਾਂ ਦੇ ਘਰ ਰੋੜ ਦਿੰਦੇ ਹਨ ਤੇ ਮਰਿਆਦਾ ਵਿਚ ਚੱਲਣ ਵਾਲਾ ਦਰਿਆ ਲੋਕਾਂ ਨੂੰ ਜੀਵਨ ਦਿੰਦਾ ਹੈ—

*ਭੈ ਵਿਚਿ ਪਵਣੁ ਵਹੈ ਸਦਵਾਉ ॥*
*ਭੈ ਵਿਚਿ ਚਲਹਿ ਲਖ ਦਰੀਆਉ ॥*
*ਭੈ ਵਿਚਿ ਅਗਨਿ ਕਢੈ ਵੇਗਾਰਿ ॥*
*ਭੈ ਵਿਚਿ ਧਰਤੀ ਦਬੀ ਭਾਰਿ ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥*

*ਭੈ ਵਿਚਿ ਰਾਜਾ ਧਰਮ ਦੁਆਰਿ ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥*
*ਕੋਹ ਕਰੋੜੀ ਚਲਤ ਨ ਅੰਤੁ ॥*

(ਆਸਾ ਦੀ ਵਾਰ)

ਕਹਿੰਦੇ ਹਨ ਕਿ ਕਰੋੜਾਂ ਕੋਹ ਸੂਰਜ ਚਲ ਚੁੱਕਾ ਹੈ, ਚੰਦਰਮਾ ਵੀ ਕਈ ਕਰੋੜ ਕੋਹ ਚੱਲ ਚੁੱਕਾ ਹੈ, ਪਰ ਪਿਆਰਿਉ! ਕਰੋੜਾਂ ਕੋਹ ਚੱਲਣ ਵਾਲਿਆਂ ਨੇ ਇਕ ਦਿਨ ਵੀ ਰੱਬੀ ਮਰਿਆਦਾ ਨੂੰ ਭੰਗ ਨਹੀਂ ਹੋਣ ਦਿੱਤਾ। ਜਿਸ ਦਿਨ ਤੋਂ ਚੰਦਰਮਾ ਤੇ ਸੂਰਜ ਚਾਨਣ ਦੇ ਰਹੇ ਹਨ, ਉਹਨਾਂ ਨੇ ਕਦੀ ਵੀ ਨਹੀਂ ਕਿਹਾ ਕਿ ਅਸੀਂ ਆਪਣੀ ਮਰਿਆਦਾ ਭੰਗ ਕਰਾਂਗੇ। ਉਹਨਾਂ ਨੂੰ ਪਤਾ ਹੈ ਕਿ ਮਰਿਆਦਾ ਹੀ ਸਾਡੀ ਜ਼ਿੰਦਗੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਅਨੁਸਾਰ ਅਸੀਂ ਜਿੰਨੇ ਵੀ ਤਨ ਲੈ ਕੇ ਬੈਠੇ ਹਾਂ, ਇਹ ਸਾਰੇ ਦਾ ਸਾਰਾ ਤਨ ਨੇਮ ਅਧੀਨ ਹੈ। ਪੰਜਾਂ ਤੱਤਾਂ ਦਾ ਪੁਤਲਾ ਹੈ। ਇਸ ਦੇ ਵਿਚ ਜਿਹੜਾ ਸਾਡਾ ਦਿਲ ਧੜਕਦਾ ਹੈ, ਇਸ ਦੀ ਵੀ ਇਕ ਮਰਿਆਦਾ ਹੈ। ਜਿਸ ਘੜੀ ਦਿਲ ਦੀ ਧੜਕਨ ਬੰਦ ਹੋ ਜਾਏਗੀ, ਉਸੇ ਘੜੀ ਇਹ ਧੜਕਣ ਮੌਤ ਬਣ ਸਕਦੀ ਹੈ। ਜਿਸ ਦੀ ਧੜਕਣ ਵੱਧ ਜਾਏਗੀ, ਉਸ ਦੀ ਵੀ ਮੌਤ ਹੋ ਸਕਦੀ ਹੈ। ਤੰਦਰੁਸਤੀ ਉਸ ਚੀਜ਼ ਦਾ ਨਾਮ ਹੈ, ਜਿਸ ਦੀ ਧੜਕਣ ਕਿਸੇ ਮਰਿਆਦਾ ਵਿਚ ਚੱਲ ਰਹੀ ਹੈ।

ਦੂਜੀ ਬੇਨਤੀ ਖ਼ੂਨ ਬਾਰੇ ਹੈ। ਸਾਡੇ ਖ਼ੂਨ ਦਾ ਵੀ ਇਕ ਸਿਸਟਮ ਹੈ। ਜੇ ਕਿਤੇ ਕਿਸੇ ਜੀਵ ਦਾ ਬਲੱਡ ਪ੍ਰੈਸ਼ਰ ਘੱਟ ਜਾਏ ਤਾਂ ਵੀ ਉਹ ਬੰਦਾ ਮਰ ਸਕਦਾ ਹੈ ਤੇ ਜੇ ਕਿਤੇ ਇਸ ਦਾ ਬਲੱਡ ਪ੍ਰੈਸ਼ਰ ਵੱਧ ਜਾਏ ਤਾਂ ਵੀ ਬੰਦੇ ਦੀ ਨਾੜੀ ਤੱਕ ਫੱਟ ਜਾਂਦੀ ਹੈ। ਖ਼ੂਨ ਵੀ ਆਪਣੇ ਨੇਮ ਵਿਚ ਚੱਲੇ ਤਾਂ ਜ਼ਿੰਦਗੀ ਬਖ਼ਸ਼ਦੀ ਹੈ।

ਧਰਮ ਕੇਵਲ ਲੈਕਚਰ ਦਾ ਨਾਮ ਨਹੀਂ। ਧਰਮ ਕੇਵਲ ਸੁਰਾਂ ਦਬਾ ਕੇ ਗਾਉਣ ਦਾ ਨਾਮ ਨਹੀਂ। ਧਰਮ ਕੇਵਲ ਲਿਖਣ ਦਾ ਨਾਮ ਨਹੀਂ। ਅਸਲ ਵਿਚ ਧਰਮ ਇਕ ਜੀਵਨ-ਜਾਚ ਹੈ। ਜਿਹੜਾ ਗਾ ਲੈਂਦਾ ਹੈ, ਜਿਹੜਾ ਲਿਖ ਲੈਂਦਾ ਹੈ, ਜਿਹੜਾ ਸੁਣ ਲੈਂਦਾ ਹੈ ਤਾਂ ਉਸ ਤੋਂ ਬਾਅਦ ਉਸ ਨੂੰ ਜ਼ਿੰਦਗੀ ਵਿਚ ਢਾਲ ਲੈਂਦਾ ਹੈ। ਢਾਲਣ ਦਾ ਨਾਮ ਹੀ ਧਰਮ ਹੈ। ਮਹਾਰਾਜ ਜੀ ਦਾ ਇਕ ਬਚਨ ਆਉਂਦਾ ਹੈ ਕਿ ਘਰ ਵਿਚ ਅਸੀਂ ਕੜਛੀ ਵਰਤਦੇ ਹਾਂ। ਜਦੋਂ ਬੀਬੀਆਂ ਪ੍ਰਸ਼ਾਦ ਪਾਣੀ ਤਿਆਰ ਕਰਦੀਆਂ ਹਨ ਤਾਂ ਸਬਜ਼ੀ-ਭਾਜੀ ਵਿਚ,

ਮਿੱਠੇ ਵਾਲੀ ਹਰ ਚੀਜ਼ ਵਿਚ ਕੜਛੀ ਘੁੰਮਦੀ ਹੈ। ਕਈ ਕੜਛੀਆਂ ਕਈ ਸਾਲ ਤੋਂ ਘੁੰਮੀ ਜਾ ਰਹੀਆਂ ਹਨ। ਉਸ ਕੜਛੀ ਨੂੰ ਅਸੀਂ ਬਾਹਰ ਕੱਢ ਕੇ ਪੁੱਛ ਲਈਏ ਕਿ ਜਿਸ ਸਬਜ਼ੀ ਵਿਚ ਤੂੰ ਘੁੰਮ ਰਹੀ ਹੈਂ, ਇਸ ਸਬਜ਼ੀ ਵਿਚ ਲੂਣ ਕਿੰਨਾ ਕੁ ਹੈ ? ਪ੍ਰੰਤੂ ਕਦੀ ਵੀ ਕੜਛੀ ਬੋਲ ਕੇ ਨਹੀਂ ਦੱਸੇਗੀ ਕਿ ਨਮਕ ਕਿੰਨਾ ਕੁ ਹੈ। ਜੇ ਪੁੱਛੀਏ ਕਿ ਇਸ ਦੇ ਵਿਚ ਮਿੱਠਾ ਕਿੰਨਾ ਹੈ ? ਤਾਂ ਕੜਛੀ ਉਸ ਚੀਜ਼ ਨੂੰ ਤਿਆਰ ਕਰਨ ਵਿਚ ਤਾਂ ਮਦਦ ਕਰ ਸਕਦੀ ਹੈ, ਪਰ ਉਹ ਸੁਆਦ ਕਦੀ ਨਹੀਂ ਚੱਖੇਗੀ। ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਹੈ ਕਿ ਜਿਹੜਾ ਬੰਦਾ ਧਰਮ ਦੀ ਗੱਲ ਕਰਦਾ ਹੈ, ਉਹ ਆਪਣੇ ਅੰਦਰ ਝਾਤੀ ਮਾਰੇ ਕਿ ਕਿਤੇ ਕੜਛੀ ਦੀ ਤਰ੍ਹਾਂ ਲੋਕਾਂ ਲਈ ਤਾਂ ਧਰਮ ਦਾ ਵਿਖਾਵਾ ਨਹੀਂ ਕਰ ਰਿਹਾ। ਮਹਾਰਾਜ ਨੇ ਕਿਹਾ—

***ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ॥***

(ਅੰਗ ੫੨੧)

ਗੁਰੂ ਗ੍ਰੰਥ ਸਾਹਿਬ ਜੀ ਨੇ ਸਹੀ ਅਰਥਾਂ ਵਿਚ ਸਾਨੂੰ ਜੀਵਨ ਜਿਊਣ ਦੀ ਇਕ ਜੁਗਤ ਬਖ਼ਸ਼ ਦਿੱਤੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਫੁਰਮਾਉਂਦੇ ਹਨ ਕਿ ਜਿਹੜੀ ਵੀ ਚੀਜ਼ ਉਲਾਰ ਵੱਲ ਚਲੀ ਗਈ, ਉਹ ਵਾਕਈ ਤਬਾਹੀ ਬਣੇਗੀ। ਪੰਜ ਜੀਵ ਅਜਿਹੇ ਹਨ, ਹੈ ਉਹ ਟੇਢੀ-ਮੇਢੀ ਜੂਨ, ਪਰ ਜਦੋਂ ਉਹ ਆਪਣੀ ਹੱਦ ਟੱਪ ਜਾਂਦੇ ਹਨ ਤਾਂ ਉਹਨਾਂ ਪੰਜਾਂ ਵਿਚੋਂ ਕਦੀ ਵੀ ਕੋਈ ਜਿਊਂਦਾ ਨਹੀਂ ਬਚਿਆ। ਬਾਣੀ ਵਿਚ ਇਕ ਬਚਨ ਹੈ—

***ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥***

(ਅੰਗ ੪੮੬)

ਮ੍ਰਿਗ=ਹਰਨ, ਮੀਨ=ਮੱਛੀ, ਭ੍ਰਿੰਗ=ਭਵਰਾ, ਪਤੰਗ=ਨਿੱਕੇ ਨਿੱਕੇ ਪਤੰਗੇ, ਕੁੰਚਰ=ਹਾਥੀ। ਇਹ ਪੰਜੇ ਜੀਵ ਪ੍ਰਮਾਤਮਾ ਨੇ ਅਜਿਹੇ ਪੈਦਾ ਕੀਤੇ ਹਨ, ਜਿਨ੍ਹਾਂ ਨੇ ਆਪਣੇ ਸਰੀਰ ਦੇ ਇਕ ਇਕ ਅੰਗ ਦੀ ਖ਼ਾਤਰ ਆਪਣੀ ਮਰਿਆਦਾ ਤੋੜੀ ਤੇ ਇਹਨਾਂ ਪੰਜਾਂ ਦਾ ਅੰਤ ਖ਼ੁਆਰੀ ਹੋਇਆ।

ਸੁਣਨਾ ਵੀ ਕੋਈ ਮਾੜੀ ਗੱਲ ਨਹੀਂ। ਪ੍ਰਮਾਤਮਾ ਨੇ ਸੁਣਨ ਲਈ ਕੰਨ ਦਿੱਤੇ ਹਨ ਤੇ ਗੁਰੂ ਨਾਨਕ ਸਾਹਿਬ ਜੀ ਨੇ ਜਪੁ ਜੀ ਸਾਹਿਬ ਵਿਚ ਚਾਰ ਪਉੜੀਆਂ ਸੁਣਨ ਦੀਆਂ ਰੱਖ ਦਿੱਤੀਆਂ। ਜਿਹੜੇ ਬੰਦੇ ਨੂੰ ਸੁਣਨ ਦੀ ਜਾਚ ਆ ਗਈ, ਉਸ ਦੇ ਅੰਦਰ ਖੇੜਾ ਰਹੇਗਾ, ਉਹ ਕਦੀ ਵੀ ਝੂਰੇਗਾ ਨਹੀਂ।

*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥*

**(ਜਪੁ ਜੀ ਸਾਹਿਬ)**

ਮ੍ਰਿਗ ਨੂੰ ਇਕ ਸ੍ਰੋਤ ਦਾ ਰੱਸ ਹੈ। ਪੁਰਾਤਨ ਸਮੇਂ ਸ਼ਿਕਾਰੀ ਮ੍ਰਿਗ ਨੂੰ ਮਾਰਨ ਲਈ ਇਕ ਸਾਜ਼ ਦੀ ਵਰਤੋਂ ਕਰਦੇ ਸਨ। ਮਿੱਟੀ ਦਾ ਭਾਂਡਾ ਲੈਣਾ, ਉਸ ਦੇ ਉੱਪਰ ਇਕ ਖੱਲ ਭਾਵ ਚਮੜਾ ਬੰਨ੍ਹ ਦੇਣਾ। ਉਸ ਦੇ ਵਿਚ ਸੁਰਾਖ਼ ਕਰ ਕੇ ਇਕ ਮੋਰ ਦਾ ਖੰਭ ਪਾਉਣਾ। ਮੋਰ ਦਾ ਖੰਭ ਪਾਉਣਾ ਤੇ ਜਦੋਂ ਕਦੀ ਬਾਹਰ ਕੱਢਣਾ ਤਾਂ ਉਸ ਦੇ ਵਿਚੋਂ ਬੜਾ ਉੱਚਾ ਨਾਦ ਨਿਕਲਣਾ। ਉਸ ਨਾਦ ਨੂੰ ਸੁਣ ਕੇ ਮ੍ਰਿਗ ਉਸ ਨਾਦ ਵੱਲ ਦੌੜਿਆ ਆਉਂਦਾ ਸੀ। ਮਹਾਰਾਜ ਕਹਿੰਦੇ ਹਨ ਕਿ ਜਦੋਂ ਉਹ ਨਾਦ ਦੀ ਆਵਾਜ਼ ਦੇ ਨੇੜੇ ਗਿਆ ਤਾਂ ਉੱਥੇ ਇਕ ਸ਼ਿਕਾਰੀ ਛੁਪ ਕੇ ਬੈਠਾ ਹੈ। ਮ੍ਰਿਗ ਨੂੰ ਭੁੱਲ ਗਿਆ ਕਿ ਮੇਰਾ ਕੋਈ ਸ਼ਿਕਾਰ ਕਰਨ ਲੱਗਾ ਹੈ। ਇੰਨਾ ਉਲਾਰ ਹੋ ਗਿਆ ਕਿ ਆਪਣੇ ਸੁਣਨ ਦੀ ਤਰਤੀਬ ਤੋੜ ਬੈਠਾ। ਸ਼ਿਕਾਰੀ ਨੇ ਤੀਰ ਨਾਲ ਵਿੰਨ੍ਹ ਕੇ ਮ੍ਰਿਗ ਦਾ ਖ਼ਾਤਮਾ ਕਰ ਦਿੱਤਾ। ਮਹਾਰਾਜ ਕਹਿੰਦੇ ਹਨ ਕਿ ਦੇਖੋ, ਸ੍ਰੋਤ ਦੀ ਮਰਿਆਦਾ ਭੰਗ ਹੋਈ ਤਾਂ ਉਸ ਦੀ ਮੌਤ ਹੋ ਗਈ।

ਦੂਜਾ ਹੈ ਮੱਛੀ। ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤਾਬਿਕ 42 ਲੱਖ ਜੀਵ ਪਾਣੀ ਵਿਚ ਰਹਿੰਦੇ ਹਨ। ਮੱਛੀ ਵੀ ਪਾਣੀ ਵਿਚ ਹੀ ਰਹਿੰਦੀ ਹੈ। ਪਾਣੀ ਵਿਚ ਪ੍ਰਮਾਤਮਾ ਨੇ ਉਸ ਦੀ ਖ਼ੁਰਾਕ ਬਣਾਈ ਹੋਈ ਹੈ। ਸ਼ਿਕਾਰੀ ਜਾਂਦਾ ਹੈ, ਕੁੰਡੀ ਨੂੰ ਆਟਾ ਲਗਾਂਦਾ ਹੈ ਅਤੇ ਉਹ ਕੁੰਡੀ ਜਦੋਂ ਪਾਣੀ ਵਿਚ ਸੁੱਟਦਾ ਹੈ ਤਾਂ ਮੱਛੀ ਦੀ ਜੀਭ ਲਲਚਾ ਜਾਂਦੀ ਹੈ। ਉਸ ਝੱਲੀ ਨੇ ਆਪਣੀ ਮਰਿਆਦਾ ਤੋੜ ਲਈ। ਪਾਣੀ ਵਿਚ ਉਸ ਨੂੰ ਆਪਣੀ ਖ਼ੁਰਾਕ ਮਿਲਦੀ ਪਈ ਹੈ ਪਰ ਮਰਿਆਦਾ ਤੋੜੀ ਤੇ ਜੀਭ ਦੇ ਰਸ ਵਿਚ ਪਈ ਹੋਈ ਜਦੋਂ ਕੁੰਡੀ ਦੇ ਨੇੜੇ ਗਈ ਤਾਂ ਉਸ ਨੂੰ ਕੁੰਡੀ ਨੇ ਫੜ ਲਿਆ। ਅਖ਼ੀਰ 'ਤੇ ਹੋਇਆ ਕੀ ? ਉਸ ਮੱਛੀ ਦੇ ਟੁਕੜੇ ਟੁਕੜੇ ਹੋ ਗਏ। ਉਸ ਮੱਛੀ ਨੂੰ ਕਿਸੇ ਨੇ ਆਪਣੀ ਜੀਭ ਦਾ ਸੁਆਦ ਬਣਾਇਆ। ਮਹਾਰਾਜ ਕਹਿੰਦੇ ਹਨ ਕਿ ਮੱਛੀ ਦਾ ਉਲਾਰਪਣ, ਉਸ ਦੀ ਜੀਭ ਦੀ ਟੁੱਟੀ ਹੋਈ ਮਰਿਆਦਾ ਉਸ ਦੀ ਜ਼ਿੰਦਗੀ ਦੀ ਤਬਾਹੀ ਬਣ ਗਈ।

ਤੀਸਰਾ ਹੈ ਭੌਰਾ। ਆਪ ਜੀ ਦੇਖਦੇ ਹੋ ਕਿ ਜਦੋਂ ਫੁੱਲ ਖਿੜਦੇ ਹਨ ਤਾਂ ਭੌਰੇ ਸੁਗੰਧੀ ਲੈਣ ਲਈ ਪਹੁੰਚ ਜਾਂਦੇ ਹਨ। ਜਦੋਂ ਸਰ੍ਹੋਂ ਖਿੜਦੀ ਹੈ ਤਾਂ ਕਿੰਨੇ

ਭੰਵਰੇ ਦਿੱਸਦੇ ਹਨ। ਬਗ਼ੀਚੇ ਵਿਚ ਖਿੜੇ ਫੁੱਲਾਂ ਉੱਪਰ ਭਵਰਾ ਬੈਠਦਾ ਹੈ, ਪਰ ਇਸ ਦਾ ਅੰਦਰ ਨਹੀਂ ਭਰਿਆ। ਕਮਲ ਦਾ ਫੁੱਲ ਖਿੜਿਆ ਸੀ, ਤਾਂ ਭੰਵਰਾ ਆਪਣੇ ਕਾਮ ਦੇ ਸੁਆਦ ਦੀ ਮਰਿਆਦਾ ਤੋੜ ਬੈਠਾ। ਜਦੋਂ ਇਹ ਖਿੜੇ ਹੋਏ ਫੁੱਲ ਤੱਕ ਪਹੁੰਚਿਆ ਤਾਂ ਉਸ ਫੁੱਲ ਨੇ ਇਸ ਆਏ ਹੋਏ ਭੰਵਰੇ ਨੂੰ ਆਪਣੇ ਵਿਚ ਟਿਕਾਅ ਲਿਆ ਤੇ ਇਹ ਸੁਗੰਧੀ ਵਿਚ ਇੰਨਾ ਕੁ ਲੀਨ ਹੋ ਗਿਆ ਕਿ ਇਸ ਨੂੰ ਉੱਡਣਾ ਹੀ ਭੁੱਲ ਗਿਆ। ਕਮਲ ਨੇ ਸ਼ਾਮ ਨੂੰ ਆਪਣੇ ਪੱਤੇ ਸਮੇਟੇ। ਸਾਰੀ ਰਾਤ ਭੰਵਰੇ ਕਮਲ ਦੇ ਵਿੱਚ ਰਹਿਣ ਕਰਕੇ ਮੌਤ ਹੋ ਗਈ।

ਚੌਥਾ ਬਚਨ ਹੈ ਪਤੰਗਾ। ਜਦੋਂ ਵੀ ਲਾਈਟ ਬੱਲਦੀ ਹੈ ਤਾਂ ਪਤੰਗੇ ਅੱਖਾਂ ਦੇ ਰਸ ਦੇ ਪ੍ਰੇਰੇ ਹੋਏ ਇਥੇ ਆਉਂਦੇ ਹਨ ਅਤੇ ਪ੍ਰਕਰਮਾ ਕਰਦੇ ਹਨ। ਇਹਨਾਂ ਦੇ ਹੱਦ ਤੋਂ ਵੱਧ ਕੀਤੇ ਹੋਏ ਕਰਮ ਨੇ ਅਖ਼ੀਰ 'ਤੇ ਇਸ ਨੂੰ ਲਾਈਟ ਉੱਤੇ ਲੈ ਆਂਦਾ ਤੇ ਜਾਂਦਿਆਂ ਸਾਰ ਲਾਈਟ ਨੇ ਭੁੰਨ ਕੇ ਸੁਆਹ ਕਰ ਦਿੱਤਾ।

ਹਾਥੀ ਨੂੰ ਸਿਰਫ਼ ਚਮੜੀ ਦਾ ਰਸ ਹੈ। ਜੰਗਲ ਵਿਚ ਹਾਥੀ ਹੈ। ਉਸ ਜਿੰਨੀ ਤਾਕਤ ਸ਼ਾਇਦ ਹੀ ਕਿਸੇ ਕੋਲ ਹੋਵੇ, ਪਰ ਜਦੋਂ ਮਹਾਵਤ ਹਾਥੀ ਨੂੰ ਫੜਦਾ ਹੈ ਤਾਂ ਉਹ ਇਕ ਕੰਮ ਕਰਦਾ ਹੈ ਕਿ ਕਾਗ਼ਜ਼ ਦੀ ਹੱਥਣੀ ਬਣਾਉਂਦਾ ਹੈ ਤੇ ਟੋਆ ਪੁੱਟ ਕੇ ਉਸ ਦੇ ਉੱਪਰ ਨਿੱਕੀ ਜਿਹੀ ਛੱਤ ਪਾ ਦਿੰਦਾ ਹੈ। ਉਸ ਹੱਥਣੀ ਦੇ ਪੁੱਤਲੇ ਨੂੰ ਦੇਖ ਕੇ ਹਾਥੀ ਕਾਮ ਵਾਸ਼ਨਾ ਦਾ ਮਾਰਿਆ ਉੱਥੇ ਪੁੱਜ ਜਾਂਦਾ ਹੈ। ਜਦੋਂ ਪੁਤਲੇ ਦੇ ਨੇੜੇ ਆਉਂਦਾ ਹੈ ਤਾਂ ਉਹ ਇਕੋ ਦਮ ਭਾਰਾ ਹੋਣ ਕਰਕੇ ਖੱਡੇ ਵਿਚ ਡਿੱਗ ਪੈਂਦਾ ਹੈ। ਬੱਸ, ਇਕ ਨਿੱਕੇ ਜਿਹੇ ਰੱਸ ਨੇ ਹੀ ਇੰਨੇ ਵੱਡੇ ਤਾਕਤਵਰ ਜਾਨਵਰ ਨੂੰ ਸਾਰੀ ਜ਼ਿੰਦਗੀ ਲਈ ਬੰਦੇ ਦਾ ਗ਼ੁਲਾਮ ਬਣਾ ਦਿੱਤਾ। ਇਕ ਨਿੱਕਾ ਜਿਹਾ ਸਰੀਆ ਉਸ ਦੇ ਸਿਰ ਵਿਚ ਮਾਰਦੇ ਹਨ ਤੇ ਹਾਥੀ ਘੁੰਮਦਾ ਹੈ।

ਮਹਾਰਾਜ ਨੇ ਬਾਣੀ ਵਿਚ ਕਿਹਾ ਹੈ ਕਿ ਐ ਇਨਸਾਨ! ਦੇਖ, ਇਹੀ ਪੰਜ ਜੀਵ ਹਨ। ਮ੍ਰਿਗ ਨੂੰ ਇਕੋ ਰਸ ਸੀ ਕੰਨਾਂ ਦਾ ਤੇ ਉਹ ਉਸ ਦੀ ਮੌਤ ਬਣ ਗਿਆ। ਮੱਛੀ ਨੂੰ ਇਕੋ ਰੱਸ ਸੀ ਜੀਭ ਦਾ ਅਤੇ ਉਸ ਰਸ ਕਾਰਨ ਉਸ ਦੇ ਟੁਕੜੇ ਹੋ ਗਏ। ਪਤੰਗੇ ਨੂੰ ਇਕੋ ਰਸ ਸੀ ਅੱਖਾਂ ਦਾ ਜਿਸ ਦੇ ਕਾਰਨ ਉਹ ਖ਼ੁਦ ਅੱਗ ਵਿਚ ਸੜ ਮਰਿਆ। ਭੰਵਰੇ ਨੂੰ ਇਕੋ ਰਸ ਸੀ ਨੱਕ ਦੀ ਸੁਗੰਧ ਦਾ ਜਿਸ ਪਿੱਛੇ ਉਸ ਦੀ ਮੌਤ ਹੋ ਗਈ। ਹਾਥੀ ਨੂੰ ਇਕੋ ਰਸ ਸੀ ਚਮੜੀ ਦੀ ਸਪਰਸ਼ਤਾ ਦਾ ਅਤੇ ਇਸ ਰਸ ਕਾਰਨ ਹੀ ਉਸ ਦੀ ਮੌਤ ਹੋ ਗਈ। ਜੇ ਇਹਨਾਂ ਜੀਵਾਂ ਦੀ ਇਕ ਇਕ ਦੀ ਜ਼ਿੰਦਗੀ ਦੀ ਮਰਿਆਦਾ ਟੁੱਟੀ ਤਾਂ ਉਹਨਾਂ ਦੀ ਮੌਤ ਹੋ ਗਈ ਪ੍ਰੰਤੂ ਤੈਨੂੰ ਤਾਂ ਪੰਜੇ ਇੰਦਰੇ ਭਟਕਾਈ ਫਿਰਦੇ ਹਨ,

ਤੇਰਾ ਬਚਾਅ ਕਿਵੇਂ ਹੋਵੇਗਾ ?

ਹਜ਼ੂਰ ਨੇ ਇਕ ਮਰਿਆਦਾ ਬਣਾ ਦਿੱਤੀ ਹੈ। ਜਿਹੜੀ ਚੋਜੀ ਪ੍ਰੀਤਮ ਨੇ ਮਰਿਆਦਾ ਦਿੱਤੀ ਹੈ, ਇਸ ਦਾ ਆਧਾਰ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰਸਿੱਖ ਦੀ ਪ੍ਰੀਭਾਸ਼ਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਤ ਦੀ ਪ੍ਰੀਭਾਸ਼ਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਭਗਤ ਦੀ ਪ੍ਰੀਭਾਸ਼ਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰਮੁਖ ਦੀ ਪ੍ਰੀਭਾਸ਼ਾ ਹੈ। ਇਕ ਗੁਰਸਿੱਖ ਹੈ। ਸਾਨੂੰ ਕਿਵੇਂ ਪਤਾ ਲੱਗੇਗਾ ਕਿ ਵਾਕਿਆ ਹੀ ਇਹ ਬਾਬੇ ਨਾਨਕ ਦਾ ਸਿੱਖ ਹੈ? ਗੁਰੂ ਰਾਮਦਾਸ ਜੀ ਨੇ ਕਿਹਾ ਹੈ ਕਿ ਇਹ ਇਕ ਮਰਿਆਦਾ ਹੈ। ਜਿਸ ਬੰਦੇ ਦੇ ਜੀਵਨ ਦੀ ਇਹ ਮਰਿਆਦਾ ਹੈ, ਮੈਂ ਉਸ ਬੰਦੇ ਦੇ ਚਰਨਾਂ ਦੀ ਧੂੜ ਆਪਣੇ ਸਿਰ ਮੱਥੇ 'ਤੇ ਲਾਵਾਂ।

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ॥*

ਜੇ ਤੂੰ ਗੁਰੂ ਦਾ ਸਿੱਖ ਅਖਵਾਉਂਦਾ ਹੈਂ—

*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

(ਅੰਗ ੩੦੫)

ਉੱਠਦਿਆਂ ਸਾਰ ਉਸ ਦਾ ਨਾਮ ਧਿਆ। ਜੇ ਮੈਂ ਸਿੱਖ ਅਖਵਾਉਂਦਾ ਹਾਂ ਤਾਂ ਮੇਰੇ ਵਰਗਾ ਬੰਦਾ ਉਦੋਂ ਉੱਠਦਾ ਪਿਆ ਹੈ ਜਦੋਂ ਸੂਰਜ ਦੀਆਂ ਕਿਰਨਾਂ ਅੱਖਾਂ ਵਿਚ ਪੈਂਦੀਆਂ ਹਨ। ਮਹਾਰਾਜ ਕਹਿੰਦੇ ਹਨ ਕਿ ਜਿਹੜਾ ਸਿੱਖ ਅਖਵਾਉਂਦਾ ਹੈ, ਉਹ ਅੰਮ੍ਰਿਤ ਵੇਲੇ ਉੱਠੇ—

*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

ਇਸ਼ਨਾਨ ਕਰੇ ਤਨ ਦਾ। ਸਾਧ ਸੰਗਤ ਰੂਪੀ ਅੰਮ੍ਰਿਤ ਸਰੋਵਰ ਵਿਚ ਟੁੱਭੀ ਮਾਰੇ। ਤਨ ਦਾ ਇਸ਼ਨਾਨ ਸਾਡੀ ਚਮੜੀ ਦੀ ਮੈਲ ਉਤਾਰੇਗਾ। ਸਤਿਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਾਡੇ ਮਨ ਦੀ ਮੈਲ ਉਤਾਰੇਗਾ—

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ॥*

ਗੁਰੂ ਦੇ ਉਪਦੇਸ਼ ਰਾਹੀਂ ਪ੍ਰਮਾਤਮਾ ਨੂੰ ਜੱਪੇ।

*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

ਜਦੋਂ ਦਿਨ ਚੜ੍ਹ ਗਿਆ—

*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ॥*

ਗੁਰਬਾਣੀ ਪੜ੍ਹੇ।

*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*

ਜਿਸ ਨੇ ਵੀ ਇਸ ਮਰਿਆਦਾ ਨੂੰ ਕਮਾ ਲਿਆ, ਮਹਾਰਾਜ ਜੀ ਨੇ ਕਿਹਾ—

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੫)

ਦੇਖੋ ਇਸ਼ਨਾਨ ਬਾਹਰ ਦੀ ਕਿਰਿਆ ਹੈ। ਬੈਠਣਾ ਬਾਹਰ ਦੀ ਕਿਰਿਆ ਹੈ। ਮਹਾਰਾਜ ਕਹਿੰਦੇ ਹਨ, ਜਿਸ ਨੇ ਵੀ ਇਹ ਕਮਾਇਆ, ਮਾਨੋ ਇਹ ਸਿੱਖ ਦੇ ਜੀਵਨ ਦੀ ਮਰਿਆਦਾ ਹੈ।

ਇਕ ਸਾਧ ਪੁਰਸ਼ ਹੈ। ਉਸ ਦੇ ਜੀਵਨ ਦੀ ਮਰਿਆਦਾ ਕੀ ਹੈ ? ਹੈ ਤਾਂ ਉਸ ਦੇ ਅੰਦਰ ਦੀ ਅਵਸਥਾ ਪਰ ਬਾਹਰ ਦੀ ਹਰਕਤ ਪ੍ਰਗਟ ਕਰਦੀ ਹੈ ਕਿ ਇਸ ਦੇ ਕੋਲ ਕੁਝ ਹੈ—

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*
*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*
*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥*
*ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥*

(ਅੰਗ ੧੩੫੭)

ਇਹ ਸੱਤ ਤੁੱਕਾਂ ਹਨ। ਕੌਣ ਹੈ ਸਾਧੂ ? ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਇਹ ਪੂਰਨ ਮਹਾਂਪੁਰਸ਼ ਹੈ। ਇਹ ਪੂਰਨ ਬ੍ਰਹਮ ਗਿਆਨੀ ਹਨ। ਕੀ ਕਦੀ ਪਹਿਲੀ ਜਮਾਤ ਦਾ ਵਿਦਿਆਰਥੀ ਇਹ ਦੱਸ ਸਕਦਾ ਹੈ ਕਿ ਮੇਰੇ ਮਾਸਟਰ ਜੀ ਦੀਆਂ ਇੰਨੀਆਂ ਡਿਗਰੀਆਂ ਹਨ ? ਜਿਸ ਨੂੰ ਅਜੇ 'ੳ' ਨਹੀਂ ਪਾਉਣਾ

ਆਉਂਦਾ, ਉਹ ਕਦੀ ਦੱਸੇਗਾ ਕਿ ਮੇਰੇ ਮਾਸਟਰ ਨੇ ਪੀ. ਐਚ. ਡੀ. ਕੀਤੀ ਹੈ? ਭਾਈ ਗੁਰਸਿੱਖੋ! ਜਿਸ ਨੇ ਇਕ ਦਿਨ ਵੀ ਜਪੁ ਜੀ ਸਾਹਿਬ ਵਿਚ ਟਿੱਕ ਕੇ ਅੰਦਰ ਦਾ ਹੁਲਾਰਾ ਨਹੀਂ ਲਿਆ, ਉਹ ਬੰਦਾ ਪ੍ਰਗਟ ਕਰਨ ਲੱਗ ਪੈਂਦਾ ਹੈ ਕਿ ਬਾਬੇ ਪੂਰਨ ਪਹੁੰਚੇ ਹੋਏ ਹਨ। ਇਸ ਦਾ ਮਤਲਬ ਹੈ ਕਿ ਜਿਥੇ ਇਹ ਪਹੁੰਚੇ ਹਨ, ਉਥੇ ਤੂੰ ਜਾ ਕੇ ਆਇਆ ਹੈਂ ?

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

(ਸੁਖਮਨੀ ਸਾਹਿਬ)

ਚਾਰ ਧੱਕੇ ਮਾਰ ਦਿਉ, ਧਰਤੀ ਤੁਹਾਨੂੰ ਸਰਾਪ ਨਹੀਂ ਦਿੰਦੀ। ਜੇ ਕਿਤੇ ਬੀਬੀਆਂ ਚੰਦਨ ਦਾ ਲੇਪਨ ਕਰ ਦੇਣ ਤਾਂ ਵੀ ਉਹ ਖ਼ੁਸ਼ਾਮਦਾਂ ਨਹੀਂ ਕਰਦੀ—

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

(ਸੁਖਮਨੀ ਸਾਹਿਬ)

ਜਿਵੇਂ ਰਾਜੇ ਤੇ ਗ਼ਰੀਬ ਨੂੰ ਇਕੋ ਜਿਹੀ ਹਵਾ ਲੱਗਦੀ ਹੈ—

*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*

ਮਹਾਰਾਜ ਕਹਿੰਦੇ ਹਨ ਕਿ ਅਗਲਾ ਲੱਛਣ ਹੈ—

*ਪਰਨਿੰਦਾ ਨਹਿ ਸ੍ਰੋਤਿ ਸ੍ਰਵਣੰ॥*

ਕਦੀ ਕਿਸੇ ਦੀ ਬਗਾਨੀ ਨਿੰਦਿਆ ਕੰਨਾਂ ਨਾਲ ਨਹੀਂ ਸੁਣਨੀ।

*ਆਪੁ ਤ੍ਹਿਾਗਿ ਸਗਲ ਰੇਣੁਕਹ॥*
*ਖਟ ਲਖ੍ਹਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥*

(ਅੰਗ ੧੩੫੭)

ਉਹਨਾਂ ਨੂੰ ਸਾਧੂ ਕਿਹਾ ਜਾਂਦਾ ਹੈ। ਸੰਤ ਕੌਣ ਹਨ ?

*ਆਠ ਪਹਰ ਨਿਕਟਿ ਕਰਿ ਜਾਨੈ॥*
*ਪ੍ਰਭ ਕਾ ਕੀਆ ਮੀਠਾ ਮਾਨੈ॥*

(ਅੰਗ ੩੯੨)

ਅੱਠੋ ਪਹਿਰ ਪ੍ਰਮਾਤਮਾ ਨੂੰ ਅੰਗ ਸੰਗ ਸਮਝੇ। ਸੰਤ ਜੰਗਲ ਵਿਚ ਵੀ ਖਲੋਤਾ ਹੋਵੇ ਤਾਂ ਉਹ ਕਹਿੰਦਾ ਹੈ ਕਿ ਮੈਨੂੰ ਰੱਬ ਦੇਖ ਰਿਹਾ ਹੈ। ਮਨਮੁੱਖ ਬੰਦਾ

ਗੁਰਦੁਆਰੇ ਵਿਚ ਵੀ ਖਲੋਤਾ ਚੋਰੀ ਕਰੀ ਜਾਂਦਾ ਹੈ। ਉਹ ਕਹਿੰਦਾ ਹੈ ਕਿ ਕਿਹੜਾ ਗ੍ਰੰਥੀ ਦੇਖਦਾ ਪਿਆ ਹੈ।

*ਏਕੁ ਨਾਮੁ ਸੰਤਨ ਆਧਾਰੁ ॥*
*ਹੋਇ ਰਹੇ ਸਭ ਕੀ ਪਗ ਛਾਰੁ ॥ ੧ ॥*

(ਅੰਗ ੩੯੨)

*ਸੰਤ ਰਹਤ ਸੁਨਹੁ ਮੇਰੇ ਭਾਈ ॥*
*ਉਆ ਕੀ ਮਹਿਮਾ ਕਥਨੁ ਨ ਜਾਈ ॥ ੧ ॥ ਰਹਾਉ ॥*
*ਵਰਤਣਿ ਜਾ ਕੈ ਕੇਵਲ ਨਾਮ ॥*
*ਅਨਦ ਰੂਪ ਕੀਰਤਨੁ ਬਿਸ੍ਰਾਮ ॥*
*ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥*
*ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥ ੨ ॥*
*ਕੋਟਿ ਕੋਟਿ ਅਘ ਕਾਟਨਹਾਰਾ ॥*
*ਦੂਖ ਦੂਰਿ ਕਰਨ ਜੀਅ ਕੇ ਦਾਤਾਰਾ ॥*
*ਸੂਰਬੀਰ ਬਚਨ ਕੇ ਬਲੀ ॥*

(ਅੰਗ ੩੯੨)

ਇਹ ਹੈ ਸੰਤ ਦੀ ਪ੍ਰੀਭਾਸ਼ਾ। ਭਗਤ ਕੀ ਹੈ ?

*ਮਤਿ ਹੋਦੀ ਹੋਇ ਇਆਣਾ ॥*
*ਤਾਣ ਹੋਦੇ ਹੋਇ ਨਿਤਾਣਾ ॥*
*ਅਣਹੋਦੇ ਆਪੁ ਵੰਡਾਏ ॥*
*ਕੋ ਐਸਾ ਭਗਤੁ ਸਦਾਏ ॥*

(ਅੰਗ ੧੩੮੪)

ਗੁਰੂ ਸਾਹਿਬ ਨੇ ਵੱਖ-ਵੱਖ ਰੂਪਾਂ ਵਿਚ ਜੀਵਨ ਕਮਾਉਣ ਵਾਲਿਆਂ ਦੇ ਜੀਵਨ ਦੀ ਪਰਿਭਾਸ਼ਾ, ਉਹਨਾਂ ਦੇ ਜੀਵਨ ਦੀ ਮਰਿਆਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਸ਼ਬਦਾਂ ਰਾਹੀਂ ਰੱਖ ਦਿੱਤੀ ਹੈ। ਜੋ ਮਰਿਆਦਾ ਰੱਖੀ ਹੈ, ਉਹ ਪਹਿਲਾਂ ਖ਼ੁਦ ਕਮਾਈ ਹੈ।

ਸਤਿਗੁਰੂ ਫ਼ੁਰਮਾਂਦੇ ਹਨ ਕਿ ਸਿੱਖ ਉਹ ਹੈ ਜਿਹੜਾ ਗੁਰੂ ਦੀ ਰਜ਼ਾਅ ਵਿਚ ਚੱਲੇ। ਮਹਾਰਾਜ ਕਹਿੰਦੇ ਹਨ ਕਿ ਜੇ ਕੁਝ ਖੱਟਣਾ ਹੈ ਤਾਂ ਫਿਰ ਹੁਕਮ ਨੂੰ ਮੰਨ ਲੈ। ਬਾਣੀ ਨੂੰ ਅੰਮ੍ਰਿਤ ਵੇਲੇ ਰੋਜ਼ ਪੜ੍ਹੀਂ। ਇਹਨਾਂ ਬਾਣੀਆਂ ਦਾ ਨਿਤਨੇਮ ਕਰੀਂ। ਸਤਿਗੁਰੂ ਨੇ ਕੁਝ ਕਰਮ ਕਰਨ ਲਈ ਕਿਹਾ ਅਤੇ ਕੁਝ

ਕਰਮਾਂ ਤੋਂ ਰੋਕ ਦਿੱਤਾ। ਹਜ਼ੂਰ ਕਹਿੰਦੇ ਹਨ ਕਿ ਮਰਿਆਦਾ ਕਮਾਉਣ ਵਾਲਾ ਸਿੱਖ ਨਸ਼ੇ ਦਾ ਸੇਵਨ ਨਹੀਂ ਕਰੇਗਾ। ਮਰਿਆਦਾ ਕਮਾਉਣ ਵਾਲਾ ਸਿੱਖ ਕੇਸਾਂ ਦੀ ਬੇਅਦਬੀ ਨਹੀਂ ਕਰੇਗਾ। ਰੱਬ ਦੇ ਨਾਮ ਵਿਚ ਰੱਤੀਆਂ ਜਿਹੜੀਆਂ ਰੂਹਾਂ ਹਨ, ਉਹ ਤਾਂ ਰੋਟੀ ਦੇ ਸੁਆਦ ਤੋਂ ਵੀ ਉੱਪਰ ਉੱਠ ਜਾਂਦੀਆਂ ਹਨ। ਕਹਿਣ ਲੱਗੇ ਕਿ ਗੁਰੂ ਦਾ ਸਿੱਖ ਪਰ-ਤਨ-ਗਾਮੀ ਨਹੀਂ ਹੋਵੇਗਾ। ਗੁਰੂ ਦਾ ਸਿੱਖ ਉਹ ਹੈ ਜਿਹੜਾ ਕਿਸੇ ਪਰਾਏ ਤਨ ਨਾਲ ਆਪਣਾ ਕੋਈ ਸੰਬੰਧ ਨਹੀਂ ਰੱਖਦਾ। ਜੇ ਕਰੈਕਟਰ ਹੈ ਤਾਂ ਗੁਰਮੁਖੋ, ਸਭ ਕੁਝ ਠੀਕ ਹੈ। ਜੇ ਬੰਦਾ ਆਪਣੇ ਆਚਰਣ ਤੋਂ ਡਿੱਗ ਗਿਆ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮੁਤਾਬਿਕ ਉਸ ਦਾ ਕਿਤੇ ਵੀ ਗੁਜ਼ਾਰਾ ਨਹੀਂ। ਇਕ ਰੁਪਈਆ ਥੱਲੇ ਡਿੱਗ ਪੈਂਦਾ ਹੈ ਤਾਂ ਪੰਜ ਫੁੱਟ ਦਾ ਸਰੀਰ ਝੁਕ ਕੇ ਰੁਪਈਏ ਨੂੰ ਚੁੱਕਦਾ ਹੈ ਤਾਂ ਪਿਆਰਿਉ! ਜਿਹੜਾ ਬੰਦਾ ਜ਼ਿੰਦਗੀ ਤੋਂ ਡਿੱਗ ਪਿਆ ਹੈ, ਉਹ ਇੰਨੇ ਆਕੜ ਕੇ ਨਾ ਤੁਰੇ ਕਿ ਉਸ ਨੂੰ ਚੁੱਕਣ ਲਈ ਅਸੀਂ ਵੀ ਥੋੜੇ ਜਿਹੇ ਝੁੱਕ ਜਾਈਏ। ਉਸ ਨੂੰ ਸੀਨੇ ਨਾਲ ਲਾਓ।

ਅਗਲੀ ਬੇਨਤੀ ਹੈ ਨਸ਼ਾ। ਸਤਿਗੁਰੂ ਨੇ ਕਿਹਾ ਹੈ ਕਿ ਨਸ਼ਾ ਨਹੀਂ ਕਰਨਾ। ਗੁਰਮੁਖੋ! ਜਿਉਂ ਜਿਉਂ ਬੰਦਾ ਪ੍ਰੇਮਾ-ਭਗਤੀ ਵਿਚ ਭਿੱਜਦਾ ਹੈ, ਜੀਭ ਦਾ ਰੱਸ ਆਪਣੇ ਆਪ ਹੀ ਛੁੱਟ ਜਾਂਦਾ ਹੈ। ਕਿਹਾ ਗਿਆ ਹੈ ਕਿ ਕੇਸ ਨਹੀਂ ਕੱਟਣੇ। ਕਿਉਂ ? ਕੇਸ ਗੁਰੂ ਦੀ ਮੋਹਰ ਹਨ। ਪਿਆਰਿਓ! ਅਸੀਂ ਕਹਾਂਗੇ ਕਿ ਇਹ ਕਿਉਂ ? ਦੂਜੇ ਮਹਾਂਪੁਰਸ਼ਾਂ ਨੇ ਜਦੋਂ ਰੱਬ ਦਾ ਰੂਪ ਦੇਖਿਆ ਤਾਂ ਕੇਸਾਂ ਵਿਚ ਦੇਖਿਆ। ਕੇਸ ਰਹਿਤ ਵਿਚ ਵੀ ਆਉਂਦੇ ਹਨ। ਕੇਸਾਂ ਵਿਚ ਕੰਘਾ ਵੀ ਰੱਖਆ ਹੈ। ਬੀਬੀਆਂ ਗਾਤਰੇ ਨਾਲ ਕੰਘੇ ਬੰਨ੍ਹੀਆਂ ਫਿਰਦੀਆਂ ਹਨ। ਕੰਘੇ ਦਾ ਸੰਬੰਧ ਕੇਸਾਂ ਨਾਲ ਹੈ, ਕਿਰਪਾਨ ਨਾਲ ਨਹੀਂ। ਕਿਹਾ ਗਿਆ ਕਿ ਕੰਘਾ ਦੋਨੋਂ ਸਮੇਂ ਕਰਨਾ ਹੈ। ਕਿਉਂ ? ਜਿਹੜੇ ਮੁਰਦਾ ਕੇਸ ਹਨ, ਇਹ ਸਵੇਰੇ ਵੀ ਨਿਕਲ ਜਾਣਗੇ, ਸ਼ਾਮ ਨੂੰ ਵੀ ਨਿਕਲ ਜਾਣਗੇ। ਜਦੋਂ ਕੋਈ ਬਾਣੀ ਦਾ ਕੰਘਾ ਮਨ ਨੂੰ ਕਰੇਗਾ ਤਾਂ ਅੰਦਰੋਂ ਮੁਰਦਾ ਖ਼ਿਆਲ ਨਿਕਲਣਗੇ ਤੇ ਜਦੋਂ ਕੇਸਾਂ ਵਿਚ ਕਰੇਗਾ ਤਾਂ ਉਦੋਂ ਮੁਰਦਾ ਕੇਸ ਨਿਕਲਣਗੇ। ਇਹ ਵੀ ਤੈਨੂੰ ਜੀਵਨ ਦੇਣਗੇ ਤੇ ਬਾਣੀ ਵੀ ਤੈਨੂੰ ਜੀਵਨ ਦੇਵੇਗੀ।

ਦਸਤਾਰ ਬਾਰੇ ਵੀ ਫੁਰਮਾਨ ਹੈ ਕਿ ਦਸਤਾਰ ਸਦਾ ਚੁਣ ਕੇ ਸਜਾਓ। ਟੋਪੀ ਨਹੀਂ ਰੱਖਣੀ। ਕੜਾ ਸੱਜੇ ਹੱਥ ਵਿਚ ਪਾਉ। ਇਸੇ ਹੱਥ ਨਾਲ ਤੁਸਾਂ ਹੱਲ ਵਾਹੁਣਾ ਹੈ ਅਤੇ ਇਸੇ ਹੱਥ ਨਾਲ ਤੁਸਾਂ ਕਈ ਵਾਰੀ ਸ਼ਸਤਰ ਵੀ ਚਲਾਉਣਾ ਹੈ। ਜਦੋਂ ਤੁਹਾਡੇ ਸਾਹਮਣੇ ਕੜਾ ਆ ਜਾਏ ਤਾਂ ਗੁਰੂ ਗੋਬਿੰਦ ਸਿੰਘ ਜੀ

ਸਾਹਮਣੇ ਝਲਕ ਦੇਣਗੇ ਤੇ ਆਖਣਗੇ ਕਿ ਇਹ ਹੱਥ ਮੇਰਾ ਹੈ ਤੇ ਮੇਰਾ ਹੱਥ ਕਿਸੇ ਦਾ ਪਰਾਇਆ ਹੱਕ ਨਹੀਂ ਖਾਂਦਾ।

ਗੁਰਮੁਖੋ! ਅਸੀਂ ਸਾਰੇ ਹੀ ਗੁਰੂ ਦੇ ਚਰਨਾਂ ਨਾਲ ਜੁੜੀਏ ਅਤੇ ਬਾਣੀ ਦੀ ਸੇਧ ਵਿਚ ਚੱਲੀਏ।

*ਸਿਖਾਂ ਨੂੰ ਸਿਖੀ ਦਾਨ, ਕੇਸ ਦਾਨ, ਰਹਿਤ ਦਾਨ,*
*ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ,*
*ਦਾਨਾਂ ਸਿਰ ਦਾਨ ਨਾਮ ਦਾਨ,*
*ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ॥*

ਮਰਿਆਦਾ ਵਿਚ ਚੱਲਣ ਵਾਲੇ ਮੰਜ਼ਿਲ 'ਤੇ ਪਹੁੰਚਦੇ ਹਨ ਤੇ ਬੇਮਰਿਆਦਾ ਚੱਲਣ ਵਾਲੇ ਰਸਤੇ ਵਿਚ ਹੀ ਅੜ ਜਾਂਦੇ ਹਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁਲਾਂ ਦੀ ਖਿਮਾਂ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਤ੍ਰਿਸ਼ਨਾ ਦੀ ਅੱਗ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸੰਸਾਰ ਨੂੰ ਗੁਰੂ ਨੇ ਇਕ ਤ੍ਰਿਸ਼ਨਾ ਦੀ ਅੱਗ ਦਾ ਸਰੋਵਰ ਕਿਹਾ ਹੈ। ਹਜ਼ੂਰ ਕਹਿੰਦੇ ਹਨ ਕਿ ਸੰਸਾਰ ਦੇ ਅੰਦਰ ਵੀ ਅੱਗ ਦੇ ਦਰਿਆ ਚੱਲਦੇ ਹਨ। ਹਜ਼ੂਰ ਫੁਰਮਾਉਂਦੇ ਹਨ ਕਿ ਚਾਰ ਅੱਗ ਦੇ ਦਰਿਆ ਹਨ ਜਿਹੜੇ ਇਨਸਾਨ ਦੇ ਅੰਦਰ ਨਿਰੰਤਰ ਦਿਨ ਰਾਤ ਵਹਿੰਦੇ ਪਏ ਹਨ। ਉਹ ਚਾਰ ਦਰਿਆ ਕਿਹੜੇ ਹਨ, ਇਸ ਬਾਰੇ ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ—

*ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥*

(ਅੰਗ ੧੪੭)

ਜੀਵ ਦੇ ਅੰਦਰ ਚਾਰ ਅੱਗ ਦੀਆਂ ਨਦੀਆਂ ਵੱਗਦੀਆਂ ਪਈਆਂ ਹਨ। ਹੰਸ ਦਾ ਅੱਖਰੀ ਅਰਥ ਇਥੇ ਹਿੰਸਾ ਹੈ। ਹੇਤ ਦਾ ਅਰਥ ਮੋਹ ਹੈ। ਲੋਭ ਦਾ ਅਰਥ ਅਸੀਂ ਲਾਲਚ ਕਰਦੇ ਹਾਂ ਤੇ ਕੋਪ ਦਾ ਅਰਥ ਅਸੀਂ ਗ਼ੁੱਸਾ ਕਰਾਂਗੇ। ਐ ਜੀਵ! ਤੂੰ ਬਾਹਰ ਦੀ ਅੱਗ ਦੀ ਗੱਲ ਛੱਡ, ਤੇਰੇ ਤਾਂ ਸਰੀਰ ਅੰਦਰ ਹੀ ਅੱਗ ਦੀਆਂ ਚਾਰ ਨਦੀਆਂ ਵੱਗਦੀਆਂ ਪਈਆਂ ਹਨ। ਸਰੀਰਕ ਤੌਰ 'ਤੇ ਹਿੰਸਾ ਕਰਨੀ, ਇਹ ਵੀ ਇਕ ਅੱਗ ਹੈ। ਜ਼ਬਾਨ ਤੋਂ ਬੋਲ ਕੇ ਕਿਸੇ ਦੇ ਅੰਦਰ ਨੂੰ ਤਪਾਉਣ ਦਾ ਯਤਨ ਕਰਨਾ, ਇਹ ਵੀ ਇਕ ਅੱਗ ਹੈ।

ਦੂਜੀ ਅੱਗ ਦੀ ਨਦੀ ਹੈ ਮੋਹ। ਮੋਹ ਵੀ ਤਾਂ ਬੰਦੇ ਦੇ ਅੰਦਰ ਨੂੰ ਸਾੜਦਾ ਰਹਿੰਦਾ ਹੈ। ਲਾਲਚ ਦੀ ਅੱਗ ਜੀਵ ਦੇ ਅੰਦਰ ਨੂੰ ਸਾੜਦੀ ਰਹਿੰਦੀ ਹੈ। ਕ੍ਰੋਧ ਤਾਂ ਇਕ ਚੰਡਾਲ ਦੀ ਤਰ੍ਹਾਂ ਹੈ ਜਿਹੜਾ ਬੰਦੇ ਦੇ ਅੰਦਰਲੇ ਸ਼ੁੱਭ ਗੁਣਾਂ ਨੂੰ ਸਾੜੀ ਜਾਂਦਾ ਹੈ ਤੇ ਕੇਵਲ ਔਗੁਣਾਂ ਨੂੰ ਪ੍ਰਫ਼ੁੱਲਿਤ ਕਰਦਾ ਹੈ। ਬਾਹਰ ਵੀ ਅੱਗ ਹੈ। ਮਨੁੱਖ ਦੇ ਅੰਦਰ ਵੀ ਅੱਗ ਹੈ ਤੇ ਚਾਰ ਅੱਗ ਦੇ ਦਰਿਆ ਨਿਰੰਤਰ ਮਨੁੱਖ ਦੇ ਅੰਦਰ ਵੱਗਦੇ ਹਨ। ਸਿਆਣੇ ਪੁਰਸ਼ ਇਕ ਉਦਾਹਰਨ ਦਿੰਦੇ ਸਨ ਕਿ ਦੇਖੋ ਕੋਈ ਇਨਸਾਨ ਅਜਿਹਾ ਨਹੀਂ ਜਿਹੜਾ ਅੱਗ ਤੋਂ ਬਚਿਆ ਹੋਵੇ। ਜਿਨ੍ਹਾਂ ਨੂੰ ਸੀਤਲ ਸਤਿਗੁਰੂ ਮਿਲ ਜਾਏ, ਉਹਨਾਂ ਦੇ ਅੰਦਰ ਦੀ ਅੱਗ ਆਪਣੇ

ਆਪ ਹੀ ਮਿੱਟ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਅਨੁਸਾਰ ਬਾਬਾ ਫ਼ਰੀਦ ਜੀ ਨੇ ਇਕ ਮੇਹਰ ਭਰਿਆ ਬਚਨ ਕਿਹਾ ਹੈ। ਆਮ ਤੌਰ 'ਤੇ ਜਿਹੜੇ ਜਿਹੜੇ ਮੁਸਕਰਾਉਂਦੇ ਹੋਏ ਨਜ਼ਰ ਆਉਂਦੇ ਹਨ, ਜਦੋਂ ਅਸੀਂ ਬੰਦੇ ਦੇ ਅੰਦਰ ਝਾਤੀ ਮਾਰਨ ਦਾ ਯਤਨ ਕਰਾਂਗੇ ਤਾਂ ਮੁਸਕਰਾਉਂਦੇ ਹੋਏ ਚਿਹਰਿਆਂ ਦੇ ਅੰਦਰ ਵੀ ਸਾਨੂੰ ਅੱਗ ਹੀ ਪ੍ਰਤੀਤ ਹੋਵੇਗੀ। ਇਕ ਸਲੋਕ ਦੀ ਵਿਆਖਿਆ ਕਰਦਿਆਂ ਗੁਰਮੁਖਾਂ ਨੇ ਇਸ ਦਾ ਹੋਰ ਵਿਸਥਾਰ ਕੀਤਾ ਹੈ। ਕਹਿੰਦੇ ਹਨ, ਇਸ ਸੰਸਾਰ ਵਿਚ ਜਿੱਥੇ ਵੀ ਆਦਮੀ ਰਹਿੰਦਾ ਹੈ, ਉਸ ਘਰ ਦੇ ਅੰਦਰ ਪੇਟ ਦੀ ਭੁੱਖ ਨੂੰ ਦੂਰ ਕਰਨ ਲਈ ਅੱਗ ਬੱਲਦੀ ਪਈ ਹੈ। ਪੁਰਾਤਨ ਸਮੇਂ ਵਿਚ ਅਸੀਂ ਦੇਖਦੇ ਹਾਂ ਕਿ ਲਗਪਗ ਹਰ ਘਰ ਵਿਚ ਅੱਗ ਬਾਲਣ ਲਈ ਪਾਥੀਆਂ ਦੀ ਵਰਤੋਂ ਹੁੰਦੀ ਸੀ। ਗੋਹੇ ਦੀ ਬਲਦੀ ਹੋਈ ਅੱਗ ਨੇ ਪਹਿਲਾਂ ਆਪਣਾ ਧੂੰਆਂ ਛੱਡਣਾ ਤੇ ਇਸੇ ਅੱਗ ਦਾ ਧੂੰਆਂ ਜਦੋਂ ਘਰ ਤੋਂ ਬਾਹਰ ਨਿਕਲਣਾ ਤਾਂ ਸਾਰੇ ਪਿੰਡ ਨੂੰ ਪਤਾ ਲੱਗ ਜਾਣਾ ਕਿ ਇਸ ਘਰ ਦੇ ਅੰਦਰ ਅੱਜ ਅੱਗ ਬਲ ਪਈ ਹੈ। ਅੱਗ ਬਲਦਿਆਂ ਹੀ ਇਕੋ ਦਮ ਧੂੰਆਂ ਆਕਾਸ਼ ਵਿਚ ਖਿਲਰ ਗਿਆ। ਉਸ ਨੇ ਇਹ ਵਿਆਖਿਆ ਕਰ ਦਿੱਤੀ ਕਿ ਲੋਕੋ! ਭਾਵੇਂ ਇਹ ਬੋਲ ਕੇ ਨਹੀਂ ਕਹਿੰਦੇ ਪਏ, ਪਰ ਇਸ ਘਰ ਦਾ ਧੂੰਆਂ ਦੱਸਦਾ ਪਿਆ ਹੈ ਕਿ ਇਸ ਘਰ ਵਿਚ ਅੱਗ ਬੱਲ ਰਹੀ ਹੈ।

ਸਮਾਂ ਬਦਲਿਆ ਤਾਂ ਗੋਹੇ ਦੀ ਥਾਂ 'ਤੇ ਲੋਕ ਲੱਕੜਾਂ ਨਾਲ ਅੱਗ ਬਾਲਣ ਲੱਗੇ। ਪਰ ਗੁਰਮੁਖੋ! ਲੱਕੜ ਦੀ ਅੱਗ ਦਾ ਧੂੰਆਂ ਵੀ ਪ੍ਰਗਟ ਹੋਇਆ। ਪਤਾ ਲੱਗ ਗਿਆ ਕਿ ਇਸ ਘਰ ਵਿਚ ਵੀ ਅੱਗ ਹੈ। ਸਮਾਂ ਤਬਦੀਲ ਹੋਇਆ ਤੇ ਲੱਕੜ ਦੀ ਥਾਂ ਆਦਮੀ ਨੇ ਤੇਲ ਤੇ ਗੈਸ ਦੀ ਅੱਗ ਬਾਲਣੀ ਸ਼ੁਰੂ ਕਰ ਦਿੱਤੀ। ਗੋਹੇ ਅਤੇ ਲੱਕੜ ਦੀ ਅੱਗ ਦਾ ਤਾਂ ਧੂੰਆਂ ਹੁੰਦਾ ਸੀ, ਪਰ ਜਦੋਂ ਤੇਲ ਬਲਿਆ, ਗੈਸ ਬਲੀ ਤਾਂ ਧੂੰਆਂ ਇਸ ਵਿਚੋਂ ਨਹੀਂ ਨਿਕਲਿਆ, ਪਰ ਯਾਦ ਰੱਖਿਉ, ਉਸ ਅੱਗ ਦਾ ਸੇਕ ਉਸ ਤੋਂ ਕਈ ਗੁਣਾ ਜ਼ਿਆਦਾ ਸੀ।

ਕੋਈ ਕੱਖਾਂ ਦੀ ਅੱਗ ਬਾਲਦਾ ਹੈ। ਕੋਈ ਗੋਹਿਆਂ ਦੀ ਅੱਗ ਬਾਲਦਾ ਹੈ। ਕੋਈ ਲੱਕੜ ਦੀ ਅੱਗ ਬਾਲਦਾ ਹੈ। ਕੋਈ ਤੇਲ ਤੇ ਗੈਸ ਦੀ ਅੱਗ ਬਾਲਦਾ ਹੈ। ਜਿਸ ਨੇ ਵੀ ਆਪਣੇ ਪੇਟ ਦੀ ਭੁੱਖ ਦੂਰ ਕਰਨੀ ਹੈ, ਉਸ ਦੇ ਘਰ ਵਿਚ ਅੱਗ ਜ਼ਰੂਰ ਬਲੇਗੀ। ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰਦੇ ਹਨ ਕਿ ਹੇ ਇਨਸਾਨ! ਲੋਕ ਭਾਵੇਂ ਬਾਹਰੋਂ ਪਰਦੇ ਪਾਈ ਜਾਣ, ਪਰ ਸੱਚ ਜਾਣੀ, ਸਾਰੇ ਇਨਸਾਨ, ਸਾਰੀ ਸ੍ਰਿਸ਼ਟੀ ਤ੍ਰਿਸ਼ਨਾ ਦੀ ਅੱਗ ਵਿਚ ਸੜਦੀ ਪਈ ਹੈ। ਬਾਬਾ

ਜੀ ਦਾ ਇਕ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ—

***ਫਰੀਦਾ ਮੈ ਜਾਨਿਆ ਦੁਖੁ ਮੁਝ ਕੂ***

ਮੈਂ ਸਮਝਦਾ ਸੀ ਕਿ ਮੇਰੇ ਘਰ ਦੇ ਅੰਦਰ ਹੀ ਦੁੱਖ ਤਕਲੀਫ਼ ਹੈ, ਪਰ ਇਥੇ ਤਾਂ ਕੋਈ ਵੀ ਘਰ ਅਜਿਹਾ ਨਹੀਂ ਜਿਸ ਵਿਚ ਦੁੱਖ ਤਕਲੀਫ਼ ਨਾ ਹੋਵੇ।

***ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥***
***ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥***

(ਅੰਗ ੧੩੮੨)

ਜਦੋਂ ਮਨੁੱਖ ਦੀ ਆਤਮਿਕ ਅਵਸਥਾ ਉੱਚੀ ਹੋਈ ਤੇ ਇਸ ਸਾਰੇ ਬ੍ਰਹਿਮੰਡ ਵੱਲ ਝਾਤੀ ਮਾਰੀ ਤਾਂ ਉਸ ਨੂੰ ਸਮਝ ਪੈ ਗਈ ਕਿ ਮਨਾਂ! ਕੋਈ ਵੀ ਘਰ ਅਜਿਹਾ ਨਹੀਂ, ਜਿਸ ਘਰ ਵਿਚ ਅੱਗ ਨਾ ਬਲਦੀ ਹੋਵੇ। ਸਰੀਰ ਦੇ ਅੰਗ ਨਿਢਾਲ ਹੋ ਸਕਦੇ ਹਨ, ਸਰੀਰ ਦਾ ਬੱਲ ਕਮਜ਼ੋਰ ਪੈ ਸਕਦਾ ਹੈ, ਪਰ ਕਦੀ ਵੀ ਵਾਸ਼ਨਾ ਦੀ, ਤ੍ਰਿਸ਼ਨਾ ਦੀ ਅੱਗ ਕਮਜ਼ੋਰ ਨਹੀਂ ਪੈਂਦੀ।

ਭਗਤ ਬੈਣੀ ਸਾਹਿਬ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਆਪ ਕਹਿੰਦੇ ਹਨ ਕਿ ਮਤ ਸੋਚੋ ਕਿ ਇਕ ਇਨਸਾਨ ਦੀਆਂ ਅੱਖਾਂ ਦੀ ਜੋਤ ਚਲੀ ਗਈ ਹੈ ਤਾਂ ਸ਼ਾਇਦ ਉਸ ਦੇ ਅੰਦਰ ਪਰਾਇਆ ਰੂਪ ਦੇਖਣ ਵਾਲੀ ਬਿਰਤੀ ਵੀ ਖ਼ਤਮ ਹੋ ਗਈ ਹੈ। ਇਕ ਇਨਸਾਨ ਦੇ ਜੇਕਰ ਕੰਨਾਂ ਵਿਚ ਤਕਲੀਫ਼ ਹੈ ਅਤੇ ਉਸ ਦੇ ਕੰਨਾਂ ਵਿਚੋਂ ਸੁਣਨ ਦੀ ਸ਼ਕਤੀ ਖ਼ਤਮ ਹੋ ਗਈ ਹੈ ਤਾਂ ਸ਼ਾਇਦ ਉਸ ਦੇ ਅੰਦਰ ਸੁਣਨ ਵਾਲਾ ਰੱਸ ਵੀ ਖ਼ਤਮ ਹੋ ਗਿਆ ਹੈ। ਸਤਿਗੁਰੂ ਬਚਨ ਕਰਦੇ ਹਨ ਕਿ ਵਾਸ਼ਨਾ ਕਦੀ ਵੀ ਬੁੱਢੀ ਨਹੀਂ ਹੁੰਦੀ। ਤ੍ਰਿਸ਼ਨਾ ਕਦੀ ਵੀ ਬੁੱਢੀ ਨਹੀਂ ਹੁੰਦੀ। ਸਰੀਰ ਤਾਂ ਚਿਖਾ ਵਿਚ ਸੜ ਜਾਏਗਾ ਪਰ ਤ੍ਰਿਸ਼ਨਾ ਦੀ ਅੱਗ ਤਾਂ ਅਗਲੇ ਜਨਮ ਵਿਚ ਵੀ ਫਿਰ ਸੇਕ ਦੇਣ ਲੱਗ ਪਏਗੀ। ਅੰਮ੍ਰਿਤ ਬਚਨ ਭਗਤ ਸਾਹਿਬ ਨੇ ਬਖ਼ਸ਼ਿਸ਼ ਕੀਤੇ ਹਨ—

***ਪੁੰਡ ਕੇਸ ਕੁਸਮ ਤੇ ਧਉਲੇ***

ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ ਤੇ ਚਿੱਟੇ ਕੇਸ ਇਸ ਗੱਲ ਦਾ ਪ੍ਰਤੀਕ ਹਨ ਕਿ ਇਨਸਾਨ ਵੀ ਸ਼ਾਇਦ ਕਾਲੇਪਨ ਤੋਂ, ਸ਼ਾਹਪਣ ਤੋਂ ਚਿੱਟਾ ਹੋ ਜਾਏ। ਪਰ ਸਾਹਿਬ ਕਹਿੰਦੇ ਹਨ, ਜੇਕਰ ਅੰਦਰ ਸ਼ਬਦ ਦੀ ਕਮਾਈ ਨਹੀਂ ਤਾਂ ਚਿੱਟੇ ਕੇਸਾਂ ਨਾਲ ਚਿਹਰਾ ਜ਼ਰੂਰ ਸੋਹਣਾ ਲੱਗੇਗਾ, ਪਰ ਆਪਣੇ ਅੰਦਰ ਝਾਤੀ ਮਾਰੇਗਾ ਤਾਂ ਅੰਦਰ ਵਾਸ਼ਨਾ ਦੀ ਕਾਲਖ ਅੱਗੇ ਨਾਲੋਂ ਵੀ ਵਧੀ ਹੋਵੇਗੀ—

*ਪੁੰਡ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥*

ਜਦੋਂ ਇਨਸਾਨ ਬੋਲਦਾ ਹੈ ਤਾਂ ਉਸ ਦੀ ਗੱਲ ਦੀ ਸਮਝ ਨਹੀਂ ਪੈਂਦੀ, ਕਿਉਂਕਿ ਗਲੇ ਦੀ ਆਵਾਜ਼ ਵਿਚੋਂ ਬੋਲਣ ਦਾ ਬੱਲ ਚਲਾ ਗਿਆ ਹੈ—

*ਲੋਚਨ ਸੁਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥*

(ਅੰਗ ੯੩)

ਗੁਰੂ ਮਹਾਰਾਜ ਕਹਿਣ ਲੱਗੇ ਕਿ ਬੰਦੇ ਦੀਆਂ ਅੱਖਾਂ ਦੀ ਜੋਤ ਵੀ ਚਲੀ ਗਈ। ਇਸ ਦਾ ਬੱਲ ਵੀ ਚਲਾ ਗਿਆ। ਇਸ ਦੀ ਬੁੱਧ ਵੀ ਚਲੀ ਗਈ। ਪਰ ਗੁਰੂ ਦੇ ਸਿੱਖੋ! ਅੰਦਰ ਜਿਹੜੀ ਵਾਸ਼ਨਾਵਾਂ ਦੀ ਅੱਗ ਸੀ, ਸਰੀਰ ਦੇ ਢੱਲਣ ਨਾਲ ਉਹ ਵਾਸ਼ਨਾਵਾਂ ਦੀ ਅੱਗ ਨਹੀਂ ਢਲੀ। ਸਤਿਗੁਰੂ ਕਹਿ ਰਹੇ ਹਨ ਕਿ ਤਨ ਦੇ ਅੰਗ ਸਥਿਲ ਹੋ ਸਕਦੇ ਹਨ, ਪਰ ਅੰਦਰ ਦੀ ਅੱਗ ਨਹੀਂ ਬੁੱਝੇਗੀ।

ਪੰਡਿਤ ਗੁਲਾਬ ਸਿੰਘ ਜੀ ਨੇ ਤ੍ਰਿਸਨਾ ਦੇ ਸਬੰਧੀ ਇਕ ਬਹੁਤ ਸੋਹਣੀ ਉਦਾਹਰਨ ਦਿੱਤੀ ਹੈ। ਕਹਿੰਦੇ ਹਨ ਕਿ ਅੱਜ ਸਰੀਰ ਦਾ ਉਹ ਸਮਾਂ ਨਹੀਂ ਰਿਹਾ ਜਿਹੜਾ ਜੋਬਨ ਵਿਚ ਸੀ। ਜਦੋਂ ਤਨ ਵਿਚ ਤਾਕਤ ਸੀ ਤਾਂ ਸਾਰੇ ਲੋਕ ਇਸ ਦੀ ਤਾਕਤ ਦਾ ਲੋਹਾ ਮੰਨਦੇ ਸਨ। ਅੱਜ ਤਨ ਢਲਿਆ ਹੈ ਤਾਂ ਸਰੀਰ ਦੀ ਸੁੰਦਰਤਾ ਅਲੋਪ ਹੋ ਗਈ। ਜਿਹੜੇ ਨੇਤਰ ਮੈਨੂੰ ਜਨਮ ਵੇਲੇ ਮਿਲੇ ਸਨ, ਉਹ ਮੇਰਾ ਸਾਥ ਛੱਡ ਕੇ ਚਲੇ ਗਏ। ਜਿਹੜੇ ਕੰਨ ਮੈਨੂੰ ਜਨਮ ਵੇਲੇ ਪ੍ਰਾਪਤ ਸਨ, ਉਹ ਮੌਤ ਤੋਂ ਪਹਿਲਾਂ ਹੀ ਮਰ ਗਏ, ਕਿਉਂਕਿ ਸੁਣਨ ਵਾਲੀ ਤਾਕਤ ਚਲੀ ਗਈ। ਜਿਹੜੀ ਪੈਰਾਂ ਅਤੇ ਹੱਥਾਂ ਵਿਚ ਤਾਕਤ ਸੀ, ਮੌਤ ਤੋਂ ਪਹਿਲਾਂ ਹੀ ਹੱਥਾਂ ਤੇ ਪੈਰਾਂ ਦੀ ਤਾਕਤ ਵੀ ਚਲੀ ਗਈ। ਜੋ ਪੰਡਿਤ ਗੁਲਾਬ ਸਿੰਘ ਨੇ ਕਿਹਾ ਹੈ ਅਸਲ ਵਿਚ ਇਹ ਬਚਨ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਬਾਬਾ ਫ਼ਰੀਦ ਸਾਹਿਬ ਨੇ ਕਹੇ ਹਨ। ਉਹਨਾਂ ਨੇ ਕਿਹਾ ਹੈ ਕਿ ਜਦੋਂ ਸਰੀਰ ਇਕੱਲਿਆਂ ਬੈਠਦਾ ਹੈ ਤਾਂ ਆਪਣੀ ਨਿਰਬਲਤਾ ਨੂੰ ਦੇਖ ਕੇ ਧਾਹਾਂ ਮਾਰ ਕੇ ਰੋਂਦਾ ਹੈ। ਬਚਨ ਪੜ੍ਹਦੇ ਹਾਂ—

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*

(ਅੰਗ ੧੩੮੧)

ਜਿਹੜੇ ਦੰਦ ਕਠੋਰ ਤੋਂ ਕਠੋਰ ਭੋਜਨ ਚਬਾਉਂਦੇ ਸਨ, ਅੱਜ ਉਹ ਦੰਦ ਚਲੇ ਗਏ। ਜਿਨ੍ਹਾਂ ਪੈਰਾਂ ਨਾਲ ਅਸੀਂ ਤੁਰਦੇ ਸਾਂ ਤੇ ਚੇਤੇ ਰੱਖਿਉ, ਪੈਰ ਕੇਵਲ ਬਾਹਰ ਦਾ ਸਫ਼ਰ ਕਰਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਹੋਰ ਵੀ ਸਫ਼ਰ ਕਰਨ ਦਾ ਤਰੀਕਾ ਦੱਸਿਆ ਹੈ, ਉਹ ਹੈ—

*ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥*
*ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ॥*

(ਅੰਗ ੧੩੨੯)

ਹਜ਼ੂਰ ਕਹਿਣ ਲੱਗੇ—ਚਬਾਉਣ ਵਾਲੇ ਦੰਦ ਚਲੇ ਗਏ। ਸੁਣਨ ਵਾਲੇ ਕੰਨ ਵੀ ਚਲੇ ਗਏ। ਜਿਨ੍ਹਾਂ ਹੱਥਾਂ ਨਾਲ ਕਰਮ ਕਰਦੇ ਸਾਂ, ਉਹ ਹੱਥ ਵੀ ਕੰਬਣ ਲੱਗ ਪਏ। ਕਿਹੋ ਜਿਹੀ ਹੈਰਾਨੀ ਦੀ ਗੱਲ ਹੈ ? ਕਿੰਨਾ ਤਰਸ ਯੋਗ ਬੰਦਾ ਹੋਵੇਗਾ ਕਿ ਅਜੇ ਸਰੀਰ ਵਿਚ ਜਿੰਦ ਹੈ, ਪਰ ਗੁਰਮੁਖੋ! ਸਰੀਰ ਦੇ ਅੰਗ ਸਾਥ ਛੱਡ ਕੇ ਚਲੇ ਗਏ, ਪਰ ਕਿੰਨੀ ਬਦਕਿਸਮਤੀ ਹੈ ਕਿ ਜੀਵ ਦੇ ਅੰਦਰ ਦੀ ਤ੍ਰਿਸ਼ਨਾ ਨਾ ਗਈ। ਸਰੀਰ ਦੇ ਅੰਗਾਂ ਦੇ ਜਾਣ ਤੋਂ ਬਾਅਦ ਤ੍ਰਿਸ਼ਨਾ ਅਜੇ ਵੀ ਨਾਲ ਹੀ ਖਲੋਤੀ ਹੈ—

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥*

(ਅੰਗ ੧੩੮੧)

ਹੇੜੇ ਦਾ ਅੱਖਰੀ ਅਰਥ ਹੈ ਸਰੀਰ। ਮੁਤੀ ਦਾ ਅਰਥ ਹੈ ਮਾਰੀ। ਸਰੀਰ ਨੇ ਉੱਚੀ ਸਾਰੀ ਧਾਅ ਮਾਰੀ ਤੇ ਧਾਅ ਮਾਰ ਕੇ ਕਿਹਾ, ਹੇ ਪ੍ਰਮਾਤਮਾ! ਜਿਹੜੇ ਕੀਮਤੀ ਪਿਆਰੇ ਨਾਲ ਆਏ ਸਨ, ਜਿਨ੍ਹਾਂ ਪਿੱਛੇ ਲੱਗ ਕੇ ਮੈਂ ਅੰਦਰ ਦੀ ਅੱਗ ਨੂੰ ਮਿਟਾਉਂਦਾ ਰਿਹਾ, ਉਹ ਅੱਗ ਮਚਾਉਣ ਵਾਲੇ ਚਲੇ ਗਏ ਅਤੇ ਰਹਿ ਗਿਆ ਕੇਵਲ ਅੰਦਰ ਵਾਲਾ ਮਨੂਆ, ਜਿਹੜਾ ਇੰਦਰਿਆਂ ਦੀ ਅੱਗ ਰਾਹੀਂ ਦਿਨ ਰਾਤ ਮੱਚਦਾ ਪਿਆ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇਖੀਏ ਤਾਂ ਇਕ ਅੰਦਰ ਦੀ ਤ੍ਰਿਸ਼ਨਾ ਹੋਰ ਵੀ ਹੈ। ਪੰਡਿਤ ਗੁਲਾਬ ਸਿੰਘ ਲਿਖਦੇ ਹਨ ਕਿ ਚੇਲੇ ਚਲੇ ਗਏ, ਸਿੱਖ ਚਲੇ ਗਏ, ਭਰਾ ਚਲੇ ਗਏ, ਰਿਸ਼ਤੇਦਾਰ ਚਲੇ ਗਏ, ਪ੍ਰੰਤੂ ਹੇ ਤ੍ਰਿਸ਼ਨਾ! ਮੈਂ ਤੇਰੇ ਚਰਨਾਂ ਵਿਚ ਮੱਥਾ ਟੇਕਦਾ ਹਾਂ। ਸਾਰੇ ਮੈਨੂੰ ਛੱਡ ਕੇ ਚਲੇ ਗਏ ਹਨ, ਘੱਟੋ ਘੱਟ ਮਰਨ ਤੋਂ ਪਹਿਲਾਂ ਤੂੰ ਤਾਂ ਮੇਰਾ ਖਹਿੜਾ ਛੱਡ ਦੇ। ਇਕ ਤ੍ਰਿਸ਼ਨਾ ਹੀ ਅਜਿਹੀ ਹੈ ਜਿਹੜੀ ਦਿਨ ਰਾਤ ਬੰਦੇ ਦੇ ਅੰਦਰ ਰਹਿੰਦੀ ਹੈ। ਸੱਚੇ ਪਾਤਿਸ਼ਾਹ ਮੇਹਰ ਕਰਦੇ ਹਨ—

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*

ਹੇ ਵਿਦਵਾਨ! ਤੂੰ ਚਾਰ ਅੱਖਰ ਪੜ੍ਹ ਕੇ ਗੁਰੂ ਨੂੰ ਵਿਅਕਤੀ ਨਾ ਕਹਿ। ਗੁਰੂ ਸਾਹਿਬ ਕਹਿੰਦੇ ਹਨ ਕਿ ਸਾਰੇ ਗ੍ਰੰਥ ਚੰਗੀ ਤਰ੍ਹਾਂ ਘੋਖ ਲੈ। ਸਾਰੇ ਇਕੋ

ਗੱਲ ਪੁਕਾਰ ਕੇ ਕਹਿਣਗੇ—

*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਗੁਰੂ ਪਾਰਬ੍ਰਹਮ ਦਾ ਸਾਕਾਰ ਰੂਪ ਹੈ। ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ ਕਿ ਸੰਸਾਰ ਨੂੰ ਅੱਗ ਲੱਗੀ ਹੈ, ਪਰ ਕਿਵੇਂ ਪਤਾ ਲੱਗੇ ਕਿ ਇਹ ਸੰਸਾਰ ਸੜਦਾ ਪਿਆ ਹੈ ? ਗੁਰੂ ਜੀ ਕੇਵਲ ਸੀਤਲ ਹਨ, ਜਿਹੜੇ ਦੂਜੇ ਦੀ ਅੱਗ ਬੁਝਾਉਣ ਲਈ ਤੁਰਦੇ ਹਨ। ਭਾਈ ਸਾਹਿਬ ਨੇ ਪਹਿਲਾਂ ਬਖ਼ਸ਼ਿਸ਼ ਦੀ ਗੱਲ ਕੀਤੀ। ਉਸ ਤੋਂ ਬਾਅਦ ਜਿਹੜੀ ਬਖ਼ਸ਼ਿਸ਼ ਝੋਲੀ ਵਿਚ ਪਈ, ਉਸ ਦਾ ਜ਼ਿਕਰ ਕੀਤਾ ਤੇ ਗੁਰੂ ਨਾਨਕ ਸਾਹਿਬ ਸੀਤਲ ਗੁਰੂ ਠੰਢ ਦਾ ਘਰ ਹਨ। ਗੁਰੂ ਰਹਿਮਤਾਂ ਦੇ ਦਾਤੇ ਹਨ। ਉਹ ਇੰਨੀਆਂ ਦਾਤਾਂ ਲੈ ਕੇ ਕੇਵਲ ਘਰ ਨਹੀਂ ਬੈਠੇ ਸਗੋਂ ਉਸ ਵੇਲੇ ਸੁਲਤਾਨਪੁਰ ਵਿਚ ਲੋਕਾਂ ਨੂੰ ਉਹਨਾਂ ਨੇ ਇਕ ਹੋਕਾ ਦੇ ਕੇ ਕਿਹਾ ਸੀ ਕਿ ਦੁਨੀਆਂ ਨੂੰ ਅੱਗ ਲੱਗੀ ਹੈ। ਇਹ ਅੱਗ ਮੇਰੇ ਕੋਲੋਂ ਜਰੀ ਨਹੀਂ ਜਾਂਦੀ। ਮੈਂ ਇਸ ਅੱਗ ਨੂੰ ਬੁਝਾਉਣ ਲਈ ਚਲਿਆ ਹਾਂ। ਹਜ਼ੂਰ ਦੀ ਪਉੜੀ ਅਸੀਂ ਪੜ੍ਹਦੇ ਹਾਂ—

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ॥*

ਹੁਣ ਇਥੇ ਇਕ ਪ੍ਰਸ਼ਨ ਉੱਠਦਾ ਹੈ ਕਿ ਬਖ਼ਸ਼ਿਸ਼ ਪਹਿਲਾਂ ਹੈ ਜਾਂ ਕਮਾਈ ਪਹਿਲਾਂ ਹੈ ? ਗੁਰਮੁਖੋ! ਜਦੋਂ ਕੋਈ ਭਾਵਨਾ ਵਾਲਾ ਕਮਾਈ ਕਰਨ ਲਈ ਤੁਰਦਾ ਹੈ ਤਾਂ ਉਹ ਕਮਾਈ ਨੂੰ ਵੀ ਬਖ਼ਸ਼ਿਸ਼ ਹੀ ਜਾਣਦਾ ਹੈ, ਕਿਉਂਕਿ ਬਖ਼ਸ਼ਿਸ਼ ਤੋਂ ਬਿਨਾਂ ਕਮਾਈ ਹੋ ਹੀ ਨਹੀਂ ਸਕਦੀ। ਤਾਂ ਹੀ ਸਿੱਖ ਰੋਜ਼ ਅਰਦਾਸ ਕਰਕੇ ਕਹਿੰਦਾ ਹੈ ਕਿ ਸੱਚੇ ਪਾਤਿਸ਼ਾਹ! ਤੁਸੀਂ ਕ੍ਰਿਪਾ ਕਰਕੇ ਆਪ ਹੀ ਮੇਰੇ ਪਾਸੋਂ ਨਿਤਨੇਮ ਕਰਾਇਆ ਹੈ। ਇਹ ਨਹੀਂ ਕਹਿੰਦਾ ਕਿ ਨਿਤਨੇਮ ਮੈਂ ਕੀਤਾ ਹੈ। ਸੇਵਾ ਤੁਸੀਂ ਕਰਾਈ। ਜਦੋਂ ਕਰਾਈ ਜਾਂ ਕਰਾਇਆ ਸ਼ਬਦ ਆਉਂਦਾ ਹੈ ਤਾਂ ਇਸ ਦਾ ਮਤਲਬ ਹੈ ਕਿ ਬਖ਼ਸ਼ਿਸ਼ ਪਹਿਲਾਂ ਆ ਗਈ।

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਦੀ ਗੁਰ ਕਰੀ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*

ਇੰਨੀ ਤਪੱਸਿਆ ਕੀਤੀ, ਇੰਨੀ ਇਬਾਦਤ ਕੀਤੀ ਕਿ ਉਸ ਹਰੀ ਨਾਲ ਮੇਰੀ ਪ੍ਰੀਤ ਬਣ ਆਈ। ਭਾਈ ਜੀ ਸਾਨੂੰ ਸਮਝਾਉਣ ਲਈ ਕਹਿਣ ਲੱਗੇ—

*ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।*

ਇਸ ਤੋਂ ਅੱਗੇ ਉਹਨਾਂ ਨੇ ਇਕ ਗੱਲ ਹੋਰ ਕਹੀ। ਸੰਸਾਰਕ ਤੌਰ 'ਤੇ ਗੁਰੂ ਜੀ ਸ਼ੀਤਲ ਜਲ ਦੇ ਸੋਮੇ ਹਨ। ਗੁਰੂ ਸਾਹਿਬ ਕੋਲ ਇਹ ਦਾਤ ਹੈ, ਪਰ ਉਹਨਾਂ ਨੇ ਇਹ ਦਾਤ ਇਕੱਲੀ ਆਪਣੇ ਕੋਲ ਨਹੀਂ ਰੱਖੀ। ਭਾਈ ਸਾਹਿਬ ਕਹਿੰਦੇ ਹਨ—

*ਬਾਬਾ ਦੇਖੈ ਧਿਆਨੁ ਧਰਿ*

ਬਾਬੇ ਨੇ ਕੀ ਦੇਖਿਆ ਧਿਆਨ ਧਰ ਕੇ ?

*ਜਲਤੀ ਸਭਿ ਪ੍ਰਿਥਵੀ ਦਿਸਿ ਆਈ।*

ਮਹਾਰਾਜ! ਲੋਕੀਂ ਬਾਹਰੋਂ ਹੱਸਦੇ ਹਨ, ਉਹਨਾਂ ਦੇ ਬਾਹਰੋਂ ਸੋਹਣੇ ਬਸਤਰ ਹਨ, ਬਾਹਰੋਂ ਸੁਖੀ ਹਨ ਪ੍ਰੰਤੂ ਇਹਨਾਂ ਨੂੰ ਅੱਗ ਕਾਹਦੀ ਲੱਗ ਗਈ ? ਕਹਿੰਦੇ ਹਨ—

***ਬਾਝਹੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।***

(ਵਾਰ ੧, ਪਉੜੀ ੨੪)

ਸਤਿਗੁਰੂ ਤੋਂ ਬਿਨਾਂ ਜੀਵ ਦਾ ਅੰਦਰ ਦਿਨ ਰਾਤ ਸੜਦਾ ਰਹਿੰਦਾ ਹੈ। ਗੁਰਮੁਖੋ! ਜੇ ਕਦੀ ਇਕਾਂਤ ਵਿਚ ਆਪਣੇ ਮਨ ਨੂੰ ਪੁੱਛੀਏ ਪ੍ਰੰਤੂ ਮਨ ਨਾਲ ਤਾਂ ਕਦੀ ਕੋਈ ਗੱਲਾਂ ਨਹੀਂ ਕਰਦਾ। ਇਹ ਅੱਖਾਂ ਲੋਕਾਂ ਦੇ ਘਰਾਂ ਦਾ ਪਹਿਰਾ ਦਿੰਦੀਆਂ ਹਨ, ਪਰ ਕਦੀ ਆਪਣੇ ਘਰ ਦਾ ਪਹਿਰਾ ਨਹੀਂ ਦਿੰਦੀਆਂ। ਇਹ ਮਨ ਲੋਕਾਂ ਦੇ ਜੀਵਨ 'ਤੇ ਪਹਿਰਾ ਦਿੰਦਾ ਹੈ, ਪਰ ਕਦੀ ਵੀ ਆਪਣੇ ਜੀਵਨ 'ਤੇ ਪਹਿਰਾ ਦੇਣ ਲਈ ਤਿਆਰ ਨਹੀਂ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਦਰਵੇਸ਼ ਉਹ ਹੈ ਜਿਹੜਾ ਆਪਣੇ ਦਿਲ ਦੀ ਪਹਿਰੇਦਾਰੀ ਕਰੇ।

ਇਥੇ ਮੈਂ ਇਕ ਉਦਾਹਰਨ ਗੁਰੂ-ਇਤਿਹਾਸ ਵਿਚੋਂ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਸੱਚੇ ਪਾਤਿਸ਼ਾਹ ਜੀ ਨੂੰ ਪੰਡਿਤ ਦੁਰਗੋ ਦੋ ਵਾਰੀ ਮਿਲਿਆ ਹੈ। ਇਕ ਵਾਰੀ ਤਾਂ ਜਦੋਂ ਸੱਚੀ ਸਰਕਾਰ ਤੀਰਥਾਂ 'ਤੇ ਇਸ਼ਨਾਨ ਕਰਨ ਗਏ ਤਾਂ ਉਸ ਦਿਨ ਪੰਡਿਤ ਦੁਰਗੋ ਬਾਬਾ ਅਮਰਦਾਸ ਜੀ ਨੂੰ ਮਿਲਿਆ। ਉਸ ਪੰਡਿਤ ਕੋਲ ਵਿੱਦਿਆ ਹੈ। ਉਸ ਨੇ ਬਾਬਾ ਅਮਰਦਾਸ ਵੱਲ ਬੜੇ ਧਿਆਨ ਨਾਲ ਦੇਖ ਲਿਆ। ਜਦੋਂ ਹਜ਼ੂਰ ਵਿਸਰਾਮ ਕਰਕੇ ਉੱਠੇ ਤਾਂ ਕਹਿਣ ਲੱਗਾ, ਮਹਾਰਾਜ! ਮੈਂ ਇਕ ਤੁਹਾਡੇ ਨਾਲ ਗੱਲ ਕਰਨੀ ਹੈ। ਬਾਬਾ ਅਮਰਦਾਸ ਜੀ ਉਸ ਦੇ ਕੋਲ ਜਾ ਖੜੇ ਹੋਏ। ਪੰਡਤ ਕਹਿੰਦਾ ਹੈ ਕਿ ਮੇਰਾ ਅਨੁਭਵ ਦੱਸਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਤੁਸੀਂ ਇਕ ਮਹਾਨ ਚੱਕਰਵਰਤੀ ਸਮਰਾਟ ਹੋਵੋਗੇ। ਜੇ ਇਹ ਨਹੀਂ ਤਾਂ ਦੂਜਾ ਮੇਰਾ ਅਨੁਭਵ ਦੱਸਦਾ ਹੈ ਕਿ ਆਉਣ

ਵਾਲੇ ਸਮੇਂ ਵਿਚ ਤੁਸੀਂ ਬਹੁਤ ਉੱਚੇ ਪਰਮ ਪਦ 'ਤੇ ਮਹਾਨ ਮਹਾਂਪੁਰਸ਼ ਹੋਵੋਗੇ। ਹੁਣ ਜਿਹੜੀ ਸਾਈਂ ਦੀ ਬਖ਼ਸ਼ਿਸ਼ ਹੈ ਪਿਆਰਿਉ! ਸਮੇਂ ਤੋਂ ਪਹਿਲਾਂ ਬੀਜੇ ਹੋਏ ਬੀਜ ਕਦੀ ਪ੍ਰਫੁੱਲਿਤ ਨਹੀਂ ਹੁੰਦੇ। ਬਾਬਾ ਅਮਰਦਾਸ ਹੱਸ ਪਏ। ਆਪਣੇ ਕੋਲੋਂ ਕੁਝ ਦੇਣ ਲੱਗੇ। ਵਿਦਵਾਨ ਸਿਆਣਾ ਸੀ। ਕਹਿਣ ਲੱਗਾ, ਅਜੇ ਨਹੀਂ। ਜਿਸ ਦਿਨ ਇਹ ਬੀਜ ਪ੍ਰਫੁੱਲਿਤ ਹੋ ਕੇ ਰੁੱਖ ਬਣ ਜਾਏਗਾ, ਉਸ ਦਿਨ ਮੈਂ ਤੁਹਾਡੇ ਦਰ ਤੋਂ ਆਪ ਮੰਗਣ ਆਵਾਂਗਾ।

ਬਾਬਾ ਅਮਰਦਾਸ ਨੇ 12 ਸਾਲ ਗੁਰੂ ਅੰਗਦ ਸਾਹਿਬ ਦੀ ਸੇਵਾ ਕੀਤੀ। ਤਿੰਨ ਚੀਜ਼ਾਂ ਮੇਰੇ ਬਾਪੂ ਗੁਰੂ ਅਮਰਦਾਸ ਜੀ ਦੇ ਜੀਵਨ ਵਿਚ ਹਨ। ਪਹਿਲੀ ਗਾਗਰ ਹੈ, ਦੂਜੀ ਟਹਿਲ ਸੇਵਾ ਹੈ ਤੇ ਤੀਸਰੀ ਖੱਡੀ ਹੈ। ਮੇਰੇ ਗੁਰੂ ਜੀ ਨੇ 12 ਸਾਲ ਮੋਢੇ 'ਤੇ ਗਾਗਰ ਢੋਈ। ਗਾਗਰ ਨੇ ਮੇਰੇ ਬਾਬਾ ਅਮਰਦਾਸ ਜੀ ਨੂੰ ਉਜਾਗਰ ਕਰ ਦਿੱਤਾ। ਟਹਿਲ ਕੀਤੀ, ਟਹਿਲ ਤੋਂ ਮਹਿਲ ਮਿਲ ਗਿਆ। ਗੁਰਮੁਖੋ! ਜਿਸ ਦਿਨ ਖੱਡੀ ਵਿਚ ਡਿੱਗੇ ਤਾਂ ਖੱਡੀ ਤੋਂ ਬਾਅਦ ਬਾਬਾ ਜੀ ਨੂੰ ਗੱਦੀ ਮਿਲ ਗਈ। ਬਾਬਾ ਅਮਰਦਾਸ ਤੋਂ ਗੁਰੂ ਅਮਰਦਾਸ ਬਣ ਗਏ।

ਅੱਜ ਪੰਡਿਤ ਦੁਰਗੋ ਗੁਰੂ ਦੇ ਦਰਬਾਰ ਆਏ। ਸੱਚੇ ਪਾਤਿਸ਼ਾਹ ਬਖ਼ਸ਼ਿਸ਼ ਦੇ ਘਰ ਵਿਚ ਆਏ। ਹੱਥ ਜੋੜ ਕੇ ਕਹਿੰਦਾ ਹੈ—ਕ੍ਰਿਪਾਲੂ ਦਾਤਾ ਜੀ! ਪਹਿਚਾਣਿਆ ਜੇ ? ਸਤਿਗੁਰੂ ਕਹਿਣ ਲੱਗੇ—ਕੇਵਲ ਪਹਿਚਾਣਿਆ ਹੀ ਨਹੀਂ, ਤੇਰੇ ਨਾਲ ਜਿਹੜਾ ਬਚਨ ਕੀਤਾ ਸੀ, ਅੱਜ ਤੇਰਾ ਉਹ ਬਚਨ ਵੀ ਪੂਰਾ ਕਰਨਾ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ—ਪੰਡਿਤ ਜੀ! ਕੁਝ ਮੰਗੋ। ਦੋ ਦਾਤਾਂ ਅਸੀਂ ਤੁਹਾਨੂੰ ਦੱਸਦੇ ਹਾਂ। ਤੁਸੀਂ ਦੱਸੋ ਕਿ ਕਿਹੜੀ ਦਾਤ ਲੈਣੀ ਹੈ? ਧਨ ਲੈਣਾ ਜੇ ਤਾਂ ਹਾਂ ਕਰੋ। ਉਸ ਦਿਨ ਸਾਡੇ ਕੋਲ ਇਕੱਲੀ ਦੌਲਤ ਹੀ ਸੀ, ਜਿਸ ਦਿਨ ਤੁਸੀਂ ਇਹ ਸ਼ਬਦ ਕਹੇ ਸਨ, ਪਰ ਅੱਜ ਗੁਰੂ ਨਾਨਕ ਸਾਹਿਬ ਦੇ ਘਰੋਂ ਖ਼ਜ਼ਾਨਾ ਮਿਲਿਆ ਹੈ। ਅੱਜ ਇਕੱਲਾ ਧਨ ਹੀ ਨਹੀਂ, ਅੱਜ ਜੇ ਕਹੋ ਤਾਂ ਰੱਬ ਦੇ ਘਰ ਦਾ ਖ਼ਜ਼ਾਨਾ ਵੀ ਤੁਹਾਡੀ ਝੋਲੀ ਵਿਚ ਪਾ ਸਕਦੇ ਹਾਂ। ਧਨ ਚਾਹੀਦਾ ਹੈ ਕਿ ਨਾਮ ਚਾਹੀਦਾ ਹੈ ? ਉਸ ਵੇਲੇ ਪੰਡਿਤ ਦੁਰਗੋ ਦੇ ਹੱਥ ਜੁੜ ਗਏ।

ਸਾਹਿਬ ਨੇ ਕਿਹਾ ਪੰਡਿਤ ਜੀ! ਕੁਝ ਮੰਗੋ! ਪੰਡਤ ਕੁਝ ਨਹੀਂ ਬੋਲਿਆ। ਹੱਥ ਜੋੜ ਕੇ ਕਹਿੰਦਾ ਹੈ, ਸਮਝ ਨਹੀਂ ਪੈਂਦੀ ਕਿ ਮੈਂ ਕੀ ਮੰਗਾਂ। ਸੱਚੇ ਪਾਤਿਸ਼ਾਹ! ਜੇ ਧਨ ਨਹੀਂ ਹੋਵੇਗਾ ਤਾਂ ਸਮਾਜ ਲਿਤਾੜ ਕੇ ਰੱਖ ਦੇਵੇਗਾ। ਜੇ ਧਨ ਲੈ ਲੈਂਦਾ ਹਾਂ ਤਾਂ ਪ੍ਰਮਾਤਮਾ ਦੇ ਘਰ ਵਿਚ ਥਾਂ ਨਹੀਂ ਮਿਲਣੀ, ਜਮਾਂ ਦੀਆਂ ਠੋਕਰਾਂ ਪੈਣੀਆਂ ਹਨ। ਦਾਤਾ! ਮੈਨੂੰ ਕੁਝ ਨਹੀਂ ਪਤਾ, ਤੁਸੀਂ ਆਪਣੇ

ਆਪ ਹੀ ਜੋ ਮਰਜ਼ੀ ਦੇ ਦਿਉ। ਗੁਰੂ ਅਮਰਦਾਸ ਜੀ ਨੂੰ ਉਸ ਨੇ ਬਚਨ ਕਹੇ—

*ਨਾਮ ਦੇਖ਼ੀ ਧਨ ਦੇਈ ਨ ਜਨ ਕੋ ਧਨ ਬਹੀਨ ਜਨ ਜੱਗ ਨ ਸੁਹਾਏ।*
*ਜੋ ਧਨ ਦੇਵੋ ਨਾਮ ਨ ਦੇਵੋ ਨਾਮ ਬਿਨਾ ਜਨ ਜਮਪੁਰ ਜਾਏ।*
*ਤੁਮ ਪੈ ਕਹੀ ਨਹੀਂ ਬਣ ਆਵੇ ਜਿਉ ਭਾਵੈ ਤਿਉ ਬਣਤ ਬਣਾਏ।*

ਕਹਿੰਦੇ ਹਨ—ਦੁਨੀਆ ਦੇ ਲੋਕੋ! ਧਨ ਤੋਂ ਮੈਨੂੰ ਨਫ਼ਰਤ ਨਹੀਂ—

*ਗੁਰੂ ਅਮਰਦਾਸ ਤੇਜੋ ਕਉ ਨੰਦਨ ਦੋਨੋ ਨਿਰਮਲ ਪੰਥ ਚਲਾਏ।*

ਪੰਡਿਤ ਦੁਰਗੋ ਨੂੰ ਗੁਰੂ ਜੀ ਕਹਿਣ ਲੱਗੇ ਕਿ ਪਿਆਰਿਆ! ਦੇਖ—

*ਜਬ ਲਗਿ ਜੀਵੋ ਧਨ ਬਹੁ ਪਾਵੋ ।*

ਜਿੰਨੀ ਦੇਰ ਤੱਕ ਤੂੰ ਜਿਊਂਦਾ ਹੈਂ ਤੈਨੂੰ ਪੈਸੇ ਦੀ ਕਮੀ ਨਹੀਂ ਆਵੇਗੀ। ਇਕ ਕੰਮ ਹੋਰ ਕਰੀਂ ਕਿ ਇਕੱਲਾ ਧਨ ਹੀ ਫੜ ਕੇ ਨਾ ਤੁਰਿਆ ਰਹੀਂ—

*ਸਿਮਰੋ ਸਤਿਨਾਮ ਲਿਵ ਲਾਵੋ।*
*ਪੁੰਨ ਦਾਨ ਕਰਿ ਲੋਕ ਸਬਾਏ ਹੈ।*
*ਅੰਤ ਕਾਲ ਜਮ ਨਹਿ ਦਰਸਾਏ ਹੈ।*

ਧਨ ਨਾਲ ਲੋਕਾਂ ਦੀ ਸੇਵਾ ਕਰੀਂ ਤੇ ਪਿਆਰਿਆ! ਨਾਮ ਨਾਲ ਤੈਨੂੰ ਰੱਬ ਦੇ ਘਰ ਵਿਚ ਥਾਂ ਮਿਲੇਗੀ। ਜਾ ਤੈਨੂੰ ਦੋਨੋਂ ਦਾਤਾਂ ਤੇਰੀ ਝੋਲੀ ਵਿਚ ਪਾ ਦਿੱਤੀਆਂ ਹਨ।

ਸੰਸਾਰ ਧਨ ਕਰਕੇ ਵੀ ਤ੍ਰਿਸ਼ਨਾ ਵਿਚ ਸੜਦਾ ਹੈ ਤੇ ਇੰਦਰਿਆਂ ਦੀ ਵੀ ਇਕ ਤ੍ਰਿਸ਼ਨਾ ਹੈ। ਜੇ ਠੰਢਾ ਗੁਰੂ ਮਿਲ ਪਵੇ ਤਾਂ ਫਿਰ ਨਹੀਂ ਸੜਿਆ ਜਾਂਦਾ। ਭੇਖ ਕਰਨ ਨਾਲ ਤ੍ਰਿਸ਼ਨਾ ਦੀ ਅੱਗ ਨਹੀਂ ਬੁੱਝ ਸਕਦੀ। ਅੰਦਰ ਦੀ ਅੱਗ ਜੇ ਬੁੱਝੇਗੀ ਤਾਂ ਉਹ ਕੇਵਲ ਪ੍ਰਮਾਤਮਾ ਦੇ ਨਾਮ ਨਾਲ ਹੀ ਬੁੱਝੇਗੀ। ਜਿਹੜੇ ਲੋਕ ਬਾਹਰੋਂ ਭੇਖ ਕਰਦੇ ਹਨ ਅਤੇ ਅੰਦਰੋਂ ਮਨ ਦੀ ਤ੍ਰਿਸ਼ਨਾ ਨੂੰ ਮਿਟਾਉਣ ਦਾ ਯਤਨ ਨਹੀਂ ਕਰਦੇ, ਉਹ ਬਾਹਰੋਂ ਦਿਖਾਵਾ ਕਰਦੇ ਹਨ ਕਿ ਅਸੀਂ ਸੰਤੋਖੀ ਹਾਂ, ਪਰ ਅੰਦਰ ਤ੍ਰਿਸ਼ਨਾ ਦੀ ਅੱਗ ਪਈ ਬੱਲਦੀ ਹੈ।

ਸੇਵਾ ਪੰਥੀ ਮਹਾਂਪੁਰਸ਼ ਭਾਈ ਸਹਿਜ ਰਾਮ ਜੀ ਦੇ ਜੀਵਨ ਵਿਚ ਇਕ ਬਹੁਤ ਸੋਹਣੀ ਘਟਨਾ ਆਉਂਦੀ ਹੈ। ਕਹਿੰਦੇ ਹਨ, ਕੋਈ ਸੱਜਣ ਸੀ ਜਿਹੜਾ ਆਪਣੇ ਆਪ ਨੂੰ ਬੜਾ ਤਿਆਗੀ ਕਹਿੰਦਾ ਸੀ ਤੇ ਨਾਲ ਹੀ ਇਹ ਕਹਿੰਦਾ ਸੀ ਕਿ ਜੋ ਮਿਲਿਆ, ਉਹ ਛੱਕ ਲੈਂਦੇ ਹਾਂ। ਕਿਸੇ ਦੇ ਘਰ ਚਲਾ ਗਿਆ ਤੇ ਜਾ ਕੇ ਕਹਿੰਦਾ ਹੈ ਕਿ ਮੈਨੂੰ ਭੁੱਖ ਲੱਗੀ ਹੈ, ਕੁਝ ਛੱਕਣ ਨੂੰ ਦਿਉ। ਛੱਕਣ

ਲਈ ਘਰ ਵਾਲਿਆਂ ਨੇ ਇਕ ਸੁੱਕਾ ਪ੍ਰਸ਼ਾਦਾ ਦਿੱਤਾ ਅਤੇ ਉਸ ਪ੍ਰਸ਼ਾਦੇ ਉੱਤੇ ਥੋੜ੍ਹਾ ਜਿਹਾ ਨਮਕ ਰੱਖ ਦਿੱਤਾ। ਉਸ ਤਿਆਗੀ ਦੀ ਬੜੀ ਸ਼ੋਭਾ ਸੀ। ਕਹਿੰਦਾ ਹੈ ਕਿ ਤੁਹਾਡੇ ਘਰ ਕੋਈ ਸਬਜ਼ੀ ਨਹੀਂ ? ਤੁਹਾਨੂੰ ਸੇਵਾ ਕਰਨ ਦਾ ਪਤਾ ਨਹੀਂ ? ਉਸ ਘਰ ਦੇ ਵਿਚ ਇਕ ਬੀਬੀ ਭੈਅ ਵਾਲੀ ਸੀ। ਉਸ ਨੇ ਜਦੋਂ ਸੁਣਿਆ ਤਾਂ ਉਹ ਕਹਿਣ ਲੱਗੀ—ਬਾਬਾ ਜੀ! ਆਪਣੇ ਕੋਲੋਂ ਵੀ ਕੁਝ ਪਾ ਲਉ। ਉਹ ਕਹਿਣ ਲੱਗਾ—ਆਪਣੇ ਕੋਲੋਂ ਕੀ ਪਾਵਾਂ ? ਮੇਰੇ ਕੋਲ ਤਾਂ ਕੁਝ ਵੀ ਨਹੀਂ। ਬੀਬੀ ਕਹਿਣ ਲੱਗੀ ਕਿ ਆਪਣੇ ਕੋਲੋਂ ਸੰਤੋਖ ਪਾ ਲਉ। ਸੰਤੋਖ ਪਾ ਕੇ ਅਤੇ ਖਾ ਕੇ ਨਾਲ ਇਹ ਸਲੋਕ ਪੜ੍ਹ ਲਉ—

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥*

(ਅੰਗ ੧੩੭੯)

ਹੁਣ ਭੇਖ ਕਰਕੇ ਕਹੀਏ ਕਿ ਮੇਰੀ ਤ੍ਰਿਸ਼ਨਾ ਮਰਦੀ ਨਹੀਂ। ਗੁਰੂ ਸਾਹਿਬ ਕਹਿੰਦੇ ਹਨ ਕਿ ਜੇਕਰ ਅੰਦਰੋਂ ਮਨ ਨੂੰ ਨਹੀਂ ਮਾਰੇਂਗਾ ਅਤੇ ਬਾਹਰੋਂ ਪਾਖੰਡ ਕਰੀ ਜਾਏਂਗਾ ਤਾਂ ਚੇਤੇ ਰੱਖੀਂ, ਇਕ ਦਿਨ ਤੇਰੇ ਭੇਖ ਦੇ ਉੱਪਰ ਵੀ ਲੋਕੀਂ ਉਂਗਲਾਂ ਚੁੱਕਣਗੇ।

ਸੇਵਾ ਕਰਨ ਵਾਲਿਆਂ ਦੇ ਅੰਦਰ ਸ਼ਬਦ ਆਪਣੇ ਆਪ ਹੀ ਵੱਸ ਜਾਂਦਾ ਹੈ। ਹੱਥਾਂ ਨਾਲ ਸਤਿਗੁਰੂ ਜੀ ਦੀ ਸੇਵਾ ਕਰੀਏ ਅਤੇ ਰਸਨਾ ਨਾਲ ਸ਼ਬਦ ਨੂੰ ਜੱਪੀਏ। ਜਿਥੇ ਨਾਮ ਆ ਜਾਏ, ਉਥੇ ਕੋਈ ਭੁੱਖ ਨਹੀਂ ਰਹਿੰਦੀ। ਨਾਮ ਹੀ ਸਾਡੇ ਅੰਦਰ ਦਾ ਛੁਟਕਾਰਾ ਕਰਾ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਖਲੋ ਕੇ ਅਰਦਾਸ ਕਰੀਏ ਕਿ ਹੇ ਵਾਹਿਗੁਰੂ! ਜੋ ਅਸੀਂ ਮੂੰਹੋਂ ਕਹਿੰਦੇ ਹਾਂ, ਉਸ ਨੂੰ ਜੀਵਨ ਵਿਚ ਵੀ ਕਮਾ ਸਕੀਏ। ਸਤਿਗੁਰੂ ਰਹਿਮਤ ਕਰਨ। ਅਸੀਂ ਸਾਰੇ ਗੁਰੂ ਦੇ ਦੱਸੇ ਹੋਏ ਰਸਤੇ 'ਤੇ ਚੱਲੀਏ ਅਤੇ ਬੁਰੇ ਕੰਮਾਂ ਤੋਂ ਬੱਚੀਏ। ਕਦੀ ਕੋਈ ਅਜਿਹਾ ਕੰਮ ਨਾ ਕਰੀਏ ਜਿਸ ਨਾਲ ਗੁਰੂ ਜੀ ਦੀ ਸਾਡੇ ਵੱਲ ਪਿੱਠ ਹੋ ਜਾਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾਂ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਸਭ ਦੂ ਵਡੇ ਭਾਗ ਗੁਰਸਿਖਾ ਕੇ

ਪਰਨ ਸਨਮਾਨਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪ੍ਰਮਾਤਮਾ ਦੀ ਭਗਤੀ ਵਿਚ ਲੀਨ ਹੋਏ ਸਤਿ ਪੁਰਸ਼ਾਂ ਦੇ ਸਬੰਧ ਵਿਚ ਹਜ਼ੂਰ ਨੇ ਅਨੇਕਾਂ ਸ਼ਬਦਾਂ ਦੀ ਵਰਤੋਂ ਕੀਤੀ ਹੈ। ਪ੍ਰਮਾਤਮਾ ਦੀ ਭਗਤੀ ਕਰਨ ਵਾਲੇ ਨੂੰ ਹਜ਼ੂਰ ਨੇ ਭਗਤ ਸ਼ਬਦ ਨਾਲ ਸੰਬੋਧਨ ਕੀਤਾ ਹੈ। ਉਸ ਭਗਤ ਦੇ ਧੰਨ ਭਾਗ ਹਨ ਜਿਹੜਾ ਆਪਣੀ ਜ਼ਬਾਨ ਤੋਂ ਪ੍ਰਮਾਤਮਾ ਦੇ ਨਾਮ ਨੂੰ ਜਪਦਾ ਹੈ। ਦੂਜਾ ਬਚਨ ਹੈ—ਉਹ ਸੰਤ ਧੰਨਤਾ ਯੋਗ ਹੈ ਜਿਹੜਾ ਆਪਣੇ ਕੰਨਾਂ ਦੇ ਨਾਲ ਪ੍ਰਮਾਤਮਾ ਦੀ ਕੀਰਤੀ ਨੂੰ ਸਰਵਨ ਕਰਦਾ ਹੈ। ਤੀਜਾ ਬਚਨ ਹੈ—ਉਹ ਸਾਧੂ ਧੰਨਤਾ ਯੋਗ ਹੈ ਜਿਹੜਾ ਪ੍ਰਮਾਤਮਾ ਦੇ ਕੀਰਤਨ ਨੂੰ ਆਪਣੀ ਰਸਨਾ ਤੋਂ ਕਰ ਰਿਹਾ ਹੈ। ਚੌਥਾ ਬਚਨ ਹੈ, ਉਹ ਗੁਰਮੁਖ ਧੰਨਤਾ ਯੋਗ ਹੈ ਜਿਹੜਾ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਮਨ ਨੂੰ ਜਿੱਤ ਗਿਆ। ਮਹਾਰਾਜ ਦੇ ਬਚਨ ਹਨ—

*ਧੰਨੁ ਧਨੁ ਭਾਗ ਤਿਨਾ ਭਗਤ ਜਨਾ*
*ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*

(ਅੰਗ ੬੪੯)

ਭਗਤ ਤਿੰਨ ਅੱਖਰਾਂ ਨਾਲ ਬਣਿਆ ਹੈ—'ਭ', 'ਗ' ਅਤੇ 'ਤ'। 'ਭ' ਦਾ ਅਰਥ ਹੈ ਜਿਸ ਨੇ ਨਿਰੋਲ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਨੂੰ ਆਪਣੇ ਅੰਦਰ ਥਾਂ ਨਹੀਂ ਦਿੱਤਾ। ਉਹ ਭਗਤੀ ਵਿਚ ਅਡੋਲ ਹੈ। ਇਸ ਤੋਂ ਅਗਲਾ ਅੱਖਰ ਹੈ 'ਗ'। ਇਕੱਲਾ ਭਗਤ ਹੀ ਨਹੀਂ, ਉਸ ਕੋਲ ਪ੍ਰਮਾਤਮਾ ਦੇ ਘਰ ਦਾ ਤੱਤ ਗਿਆਨ ਹੈ। ਉਹ ਗਿਆਨ ਇਹ ਨਹੀਂ ਕਿ ਕਿਸੇ ਕਿਤਾਬ ਨੂੰ ਪੜ੍ਹਿਆਂ, ਕਿਸੇ ਅੱਖਰਾਂ ਨੂੰ ਪੜ੍ਹਿਆਂ ਆ ਗਿਆ, ਉਹ ਗਿਆਨ ਅੰਤਰ ਆਤਮੇ ਤੋਂ ਪੈਦਾ ਹੁੰਦਾ ਹੈ। ਜਿਵੇਂ ਇਕ ਪਾਣੀ ਦਾ ਚਸ਼ਮਾ ਫੁੱਟ ਪਵੇ ਤਾਂ ਸੁੱਤੇ-ਸਿੱਧ ਆਪਣੇ ਆਪ ਪਾਣੀ ਨਿਕਲੀ ਜਾਂਦਾ ਹੈ। ਜਿਹੜਾ ਭਗਤੀ ਕਰਦਾ ਹੈ, ਉਸ ਦੇ ਅੰਦਰ ਅਨੁਭਵੀ ਗਿਆਨ ਹੈ ਤੇ ਉਹ ਅਨੁਭਵੀ ਗਿਆਨ ਉਸ ਨੂੰ ਕਿਸੇ

ਕੋਲੋਂ ਸਿੱਖਣ ਦੀ ਲੋੜ ਨਹੀਂ। ਉਹ ਗਿਆਨੀ ਵੀ ਹੈ ਅਤੇ ਭਗਤ ਵੀ। ਤੀਸਰਾ ਅੱਖਰ ਹੈ 'ਤ'। ਇਸ ਦਾ ਅਰਥ ਹੈ ਉਸ ਦੀ ਕੋਈ ਪਕੜ ਨਹੀਂ। ਜਿਥੇ ਉਹ ਬੈਠਾ ਹੈ, ਜੇ ਲੋੜ ਪਵੇ ਤਾਂ ਇਕ ਖਿਨ ਵਿਚ ਸਭ ਕੁਝ ਤਿਆਗ ਦਿੰਦਾ ਹੈ। ਉਸ ਦੇ ਵਰਗਾ ਤਿਆਗੀ ਕੋਈ ਨਹੀਂ। ਆਪਣੇ ਜਿਉਂਦੇ ਜੀਅ ਉਹ ਸਰੀਰ ਦੀਆਂ ਵਾਸ਼ਨਾਵਾਂ ਵੀ ਤਿਆਗ ਦਿੰਦਾ ਹੈ। ਦੂਜਾ ਬਚਨ ਹੈ—

*ਧਨੁ ਧਨੁ ਭਾਗ ਤਿਨਾ ਸੰਤ ਜਨਾ*
*ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*

(ਅੰਗ ੬੪੯)

ਉਹ ਸੰਤ ਜਨ ਧੰਨਤਾ ਯੋਗ ਹਨ ਜੋ ਪ੍ਰਮਾਤਮਾ ਦੀ ਕੀਰਤੀ ਨੂੰ ਕੰਨਾਂ ਨਾਲ ਸੁਣਦੇ ਹਨ। ਸੰਤ ਸ਼ਬਦ ਕਿੰਨਾ ਕੁ ਪਵਿੱਤਰ ਹੈ ? ਸੰਤ ਤਿੰਨ ਅੱਖਰਾਂ ਦੇ ਸੁਮੇਲ ਨਾਲ ਬਣਦਾ ਹੈ—'ਸ' ਉੱਪਰ 'ੰ' ਤੇ 'ਤ'। 'ਸ' ਅੱਖਰ ਕਹਿ ਰਿਹਾ ਹੈ ਕਿ ਜਿਸ ਕੋਲ ਸਿਮਰਨ, ਸੇਵਾ ਹੈ ਤੇ ਟਿੱਪੀ 'ੰ' ਕਹਿ ਰਹੀ ਹੈ ਕਿ ਇਕੱਲਾ ਸਿਮਰਨ ਤੇ ਸੇਵਾ ਨਹੀਂ, ਸਿਮਰਨ ਤੇ ਸੇਵਾ ਵਿਚੋਂ ਨਿਕਲਿਆ ਹੋਇਆ ਜੀਵਨ ਵੀ ਨਿਮਰਤਾ ਹੈ। 'ਤ' ਕਹਿ ਰਿਹਾ ਹੈ ਕਿ ਸਿਮਰਨ, ਸੇਵਾ ਤੇ ਨਿਮਰਤਾ ਦਾ ਪੁੰਜ ਜੇ ਲੋੜ ਪਵੇ ਤਾਂ ਸਭ ਕੁਝ ਤਿਆਗਣ ਲਈ ਵੀ ਤਿਆਰ ਬੈਠਾ ਹੋਇਆ ਹੈ। ਤੀਸਰਾ ਬਚਨ—

*ਧਨੁ ਧਨੁ ਭਾਗ ਤਿਨਾ ਸਾਧ ਜਨਾ*

ਹੁਣ ਜਿਹੜਾ ਸਾਧ ਸ਼ਬਦ ਹੈ, ਇਹ ਬੜਾ ਪਵਿੱਤਰ ਹੈ। ਉਹ ਸਾਧ ਜਨ ਧੰਨ ਹਨ—

*ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*

(ਅੰਗ ੬੪੯)

ਜਿਨ੍ਹਾਂ ਨੇ ਕੀਰਤਨ ਕੀਤਾ। ਇਕ ਅਸੀਂ ਸ਼ਬਦ ਵਰਤਦੇ ਹਾਂ ਸਾਧਨਾ। ਸਾਧ ਲੈਣਾ। ਭਾਈ ਸਾਹਿਬ ਕਹਿੰਦੇ ਹਨ ਕਿ ਸਾਧ ਉਹ ਹਨ—

*ਨਉ ਦਰਵਾਜੇ ਸਾਧਿ ਸਾਧੁ ਸਦਾਇਆ।*

(ਵਾਰ ੨੨, ਪਉੜੀ ੬)

ਸਹੀ ਅਰਥਾਂ ਵਿਚ ਸਾਧ ਉਹ ਹੈ, ਜਿਸ ਨੇ ਆਪਣੀਆਂ ਨੌਂ ਇੰਦਰੀਆਂ 'ਤੇ ਕਾਬੂ ਪਾ ਲਿਆ ਹੈ। ਪਿਆਰਿਓ ! ਜਿਸ ਦੀ ਨਿੱਕੀ ਜਿਹੀ ਜੀਭ ਵੀ ਰਸਾਂ ਤੋਂ ਅਜੇ ਛੁੱਟੀ ਨਹੀਂ, ਉਹ ਸਾਧ ਕਾਹਦਾ ਹੈ। ਫਿਰ ਉਸ ਸਾਧੂ ਦੀ ਨਜ਼ਰ

ਵਿਚ ਕਿੰਨੀ ਕੁ ਵੱਡੀ ਤਾਕਤ ਹੈ ? ਗੁਰੂ ਗ੍ਰੰਥ ਸਾਹਿਬ ਵਿਚ ਸਾਧ ਦੀ ਬਹੁਤ ਉਪਮਾ ਕੀਤੀ ਗਈ ਹੈ। ਸਾਧੂ ਦੀ ਨਜ਼ਰ ਵਿਚ ਇੰਨੀ ਤਾਕਤ ਹੈ ਕਿ ਉਸ ਦੇ ਸਾਹਮਣੇ ਕਿਤੇ ਵੇਸ਼ੀਆ ਆ ਜਾਏ ਅਤੇ ਉਹ ਜੇਕਰ ਇਕ ਵਾਰੀ ਨਜ਼ਰ ਭਰ ਕੇ ਉਸ ਵੱਲ ਦੇਖੇ ਤਾਂ ਸੱਚਮੁੱਚ ਉਸ ਵੇਸ਼ੀਆ ਦੇ ਜੀਵਨ ਵਿਚੋਂ ਗੰਦਗੀ ਖ਼ਤਮ ਕਰਕੇ ਉਸ ਨੂੰ ਪਵਿੱਤਰ ਬਣਾ ਦਿੰਦਾ ਹੈ।

ਹਜ਼ੂਰ ਸਿੰਗਲਾਦੀਪ ਗਏ। ਇਥੇ ਪਹਿਲਾਂ ਭਾਈ ਸਾਹਿਬ ਭਾਈ ਮਨਸੁਖ ਗਏ ਸਨ। ਇਹ ਲਾਹੌਰ ਦਾ ਰਹਿਣ ਵਾਲਾ ਹੈ। ਹਜ਼ੂਰ ਸੁਲਤਾਨਪੁਰ ਟਿਕੇ ਹਨ। ਇਥੇ ਇਕ ਨੇੜੇ ਪਿੰਡ ਹੈ ਮਲਸੀਆਂ। ਇਥੋਂ ਦੇ ਵਸਨੀਕ ਹਨ ਭਗੀਰਥ। ਭਾਈ ਗੁਰਦਾਸ ਜੀ ਨੇ ਕਿਹਾ ਕਿ ਭਗੀਰਥ ਕਾਲੀ ਨੂੰ ਪੂਜਦਾ ਹੈ, ਪਰ ਉਸ ਦੇ ਅੰਦਰ ਸ਼ਾਂਤੀ ਨਹੀਂ। ਭਗੀਰਥ ਗੁਰੂ ਜੀ ਕੋਲ ਆਇਆ। ਦੇਵੀ ਉਥੇ ਝਾੜੂ ਲਾਉਂਦੀ ਪਈ ਸੀ। ਉਸ ਨੇ ਕਿਹਾ ਕਿ ਮੈਂ ਤਾਂ ਤੈਨੂੰ ਪੂਜਦਾ ਹਾਂ ਤੇ ਤੂੰ ਇਥੇ? ਦੇਵੀ ਕਹਿਣ ਲੱਗੀ ਕਿ ਤੂੰ ਸਹੀ ਟਿਕਾਣੇ 'ਤੇ ਆ ਗਿਆ ਹੈਂ। ਜੇ ਕੁਝ ਕਮਾਉਣਾ ਹੈ ਤਾਂ ਇਸ ਘਰ ਨੂੰ ਛੱਡੀਂ ਨਾ। ਭਗੀਰਥ ਇਥੇ ਹੀ ਟਿਕ ਗਿਆ। ਵਕਤ ਆਇਆ ਕਿ ਇਕ ਵਾਰ ਭਗੀਰਥ ਲਾਹੌਰ ਗਿਆ। ਲਾਹੌਰ ਭਾਈ ਮਨਸੁਖ ਉਸ ਨੂੰ ਮਿਲਿਆ। ਬਾਬਾ ਨਾਨਕ ਵੱਲੋਂ ਇਕ ਰਾਤ ਰਹਿਣ ਦਾ ਹੁਕਮ ਸੀ। ਮਨਸੁਖ ਉਥੇ ਇਕ ਰਾਤ ਰਿਹਾ ਅਤੇ ਭਗੀਰਥ ਦੀ ਇਕ ਰਾਤ ਸੰਗਤ ਕੀਤੀ। ਇੰਨਾ ਵੱਡਾ ਵਪਾਰੀ ਜਿਸ ਦੇ ਜਹਾਜ਼ ਚੱਲਦੇ ਹਨ, ਉਹ ਵੀ ਮਜਬੂਰ ਹੋ ਗਿਆ ਸਿੱਖ ਦੀ ਸੰਗਤ ਕਰਕੇ ਗੁਰੂ ਦੇ ਦਰਸ਼ਨ ਕਰਨ ਲਈ। ਸਵੇਰੇ ਮਨਸੁਖ ਨੇ ਕਿਹਾ—ਭਗੀਰਥ, ਜਿਸ ਗੁਰੂ ਦੀ ਤੂੰ ਸ਼ੋਭਾ ਕੀਤੀ ਹੈ, ਮੈਨੂੰ ਕ੍ਰਿਪਾ ਕਰ, ਉਸ ਦੇ ਚਰਨਾਂ ਵਿਚ ਲੈ ਚਲ।

ਭਾਈ ਭਗੀਰਥ ਭਾਈ ਮਨਸੁਖ ਨੂੰ ਸੁਲਤਾਨਪੁਰ ਲੈ ਕੇ ਆ ਗਏ। ਮਨਸੁਖ ਦੇ ਮਨ ਵਿਚ ਇਕ ਫੁਰਨਾ ਉਠਿਆ ਕਿ ਮੈਂ ਤਾਂ ਹੀ ਮੰਨਾਂ ਜੇ ਗੁਰੂ ਜੀ ਮੇਰਾ ਨਾਮ ਲੈ ਕੇ ਮੈਨੂੰ ਆਵਾਜ਼ ਮਾਰਨ।

ਧੰਨ ਗੁਰੂ ਨਾਨਕ ਸਾਹਿਬ ਨੇ ਆਉਂਦਿਆਂ ਸਾਰ ਕਹਿ ਦਿੱਤਾ ਕਿ ਮਾਪਿਆਂ ਨੇ ਤੇਰਾ ਨਾਮ ਮਨਸੁਖ ਰੱਖਿਆ ਹੈ, ਪਰ ਤੇਰੇ ਪੱਲੇ ਮਨ ਦਾ ਸੁੱਖ ਹੈ ਵੀ ਕਿ ਨਹੀਂ ? ਮਨਸੁਖ ਇਹ ਸ਼ਬਦ ਸੁਣ ਕੇ ਚਰਨਾਂ 'ਤੇ ਡਿੱਗ ਪਿਆ।

ਮਨਸੁਖ ਦੇ ਜਹਾਜ਼ ਚੱਲਦੇ ਸਨ। ਸਿੰਗਲਾਦੀਪ ਦੇ ਕਿਨਾਰੇ 'ਤੇ ਉਸ ਦਾ ਜਹਾਜ਼ ਲੱਗਾ। ਉਥੇ ਸਭ ਨੇ ਵਰਤ ਰੱਖਿਆ ਹੋਇਆ ਸੀ ਅਤੇ ਅੰਨ ਖਾਣ ਦੀ ਉਸ ਦਿਨ ਮਨਾਹੀ ਸੀ ਰਾਜੇ ਵੱਲੋਂ, ਪਰ ਇਸ ਗੁਰਮੁਖ ਰੂਹ ਨੇ ਜਾ ਕੇ

ਚੁੱਲ੍ਹਾ ਬਾਲਿਆ। ਬਾਣੀ ਵਿਚ ਹਜ਼ੂਰ ਨੇ ਵਰਤਾਂ ਬਾਰੇ ਦੱਸਿਆ ਹੈ। ਪਿਆਰਿਓ! ਬਾਬਰ ਦਾ ਹਮਲਾ ਹੋਇਆ ਤਾਂ ਸਾਰੇ ਮੁਲਾਣੇ ਇਕੱਠੇ ਹੋ ਕੇ ਕਹਿੰਦੇ ਸਨ ਕਿ ਬਾਬਰ ਦੇ ਸਿਪਾਹੀਆਂ ਨੂੰ ਮੰਤਰਾਂ ਨਾਲ ਅੰਨ੍ਹਾ ਕਰ ਦੇਵਾਂਗੇ। ਮਹਾਰਾਜ ਕਹਿੰਦੇ ਹਨ ਕਿ ਜਦੋਂ ਬਾਬਰ ਚੜ੍ਹ ਕੇ ਆਇਆ ਤਾਂ ਨਾ ਕੋਈ ਮੁਗ਼ਲ ਅੰਨ੍ਹਾ ਹੋਇਆ ਤੇ ਨਾ ਹੀ ਕੋਈ ਉਬਲਦੇ ਗੋਲੇ ਬੰਦ ਹੋਏ। ਗੁਰੂ ਗ੍ਰੰਥ ਸਾਹਿਬ ਦੇ ਸ਼ਬਦ 'ਤੇ ਯਕੀਨ ਬਣਾਈਏ। ਪਰ ਜੇਕਰ ਸਿੱਖ ਬੀਬੀ ਵੀ ਵਰਤ ਰੱਖੇ ਤੇ ਸ਼ਾਮ ਨੂੰ ਸੋਹਿਲਾ ਸਾਹਿਬ ਪੜ੍ਹੇ ਤਾਂ ਬਾਬੇ ਨੇ ਪਹਿਲੇ ਸ਼ਬਦ ਵਿਚ ਕਿਹਾ ਹੈ—ਧੀਏ, ਭੈਣੇ, ਬੀਬੀਏ! ਸੌਣ ਲੱਗੀ ਹੈਂ ਤਾਂ ਇਹ ਚੇਤੇ ਰੱਖੀਂ ਕਿ ਤੇਰੇ ਘਰ ਵਾਲੇ ਦਾ ਇਕ ਦਿਨ ਹੋਰ ਘੱਟ ਗਿਆ ਹੈ। ਜਿਹੜੀ ਚਿੱਠੀ ਉਸ ਨੇ ਲਿਖੀ ਹੈ, ਉਸ ਸਮੇਂ ਦੇ ਮੁਤਾਬਿਕ ਉਸ ਦੀ ਮੌਤ ਹੋ ਜਾਣੀ ਹੈ—

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥*
*ਘਰਿ ਘਰਿ ਏਹੁ ਪਾਹੁਚਾ*

ਹਰ ਘਰ ਵਿਚ ਮੌਤ ਦੀ ਚਿੱਠੀ ਆਈ ਹੈ।

*ਸਦੜੇ ਨਿਤ ਪਵੰਨਿ ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥*

(ਕੀਰਤਨ ਸੋਹਿਲਾ)

ਮਨਸੁਖ ਨੇ ਵਰਤ ਨਹੀਂ ਸੀ ਰੱਖਿਆ। ਸਿੱਖ ਨੇ ਸ਼ਾਮ ਨੂੰ ਚੁੱਲ੍ਹਾ ਬਾਲਿਆ। ਆਪ ਲੰਗਰ ਛੱਕਿਆ ਤੇ ਲੋਕਾਂ ਨੂੰ ਛਕਾਇਆ। ਸ਼ਿਕਾਇਤ ਹੋ ਗਈ। ਇਤਿਹਾਸਕਾਰ ਕਹਿੰਦੇ ਹਨ ਕਿ ਜਿਸ ਕੋਠੜੀ ਵਿਚ ਕੈਦ ਕੀਤਾ ਗਿਆ ਸੀ, ਉਸ ਵਿਚ ਨੋਕੀਲੇ ਪੱਥਰ ਸਨ ਅਤੇ ਮੱਛਰ ਤੰਗ ਕਰ ਰਹੇ ਸਨ, ਪਰੰਤੂ ਭਾਈ ਮਨਸੁਖ ਪੱਥਰਾਂ 'ਤੇ ਬੈਠਾ ਗੁਰੂ ਦਾ ਸ਼ਬਦ ਗਾ ਰਿਹਾ ਹੈ। ਰਾਜੇ ਸ਼ਿਵਨਾਥ ਦੇ ਕੰਨਾਂ ਵਿਚ ਆਵਾਜ਼ ਪਈ ਤਾਂ ਉਹ ਸੋਚਣ ਲੱਗਾ ਕਿ ਮੈਂ ਤਾਂ ਮਹਿਲ ਵਿਚ ਬੈਠਾ ਵੀ ਤੜਫਦਾ ਪਿਆ ਹਾਂ ਤੇ ਇਹ ਕੈਦੀ ਕਾਲ ਕੋਠੜੀ ਵਿਚ ਬੈਠਾ ਵੀ ਗੀਤ ਗਾ ਰਿਹਾ ਹੈ। ਕਿਸੇ ਸਿਪਾਹੀ ਨੂੰ ਭੇਜ ਕੇ ਉਸ ਨੂੰ ਬਾਹਰ ਲਿਆਂਦਾ ਤਾਂ ਭਾਈ ਮਨਸੁਖ ਨੂੰ ਰਾਜਾ ਪੁੱਛਦਾ ਹੈ ਕਿ ਕੀ ਤੈਨੂੰ ਕੋਠੜੀ ਦੇ ਨੁਕੀਲੇ ਪੱਥਰ ਕੁਝ ਨਹੀਂ ਕਹਿੰਦੇ ? ਤੈਨੂੰ ਮੱਛਰਾਂ ਦਾ ਡੰਗ ਕੁਝ ਨਹੀਂ ਕਹਿੰਦਾ ? ਮੇਰੇ ਕੋਲ ਸੇਜਾਂ ਹਨ। ਮੇਰੇ ਕੋਲ ਬਿਅੰਤ ਸੁੱਖ ਹੈ। ਮੇਰੇ ਕੋਲ ਗਾਉਣ ਵਾਲੇ ਹਨ, ਪਰ ਮੈਨੂੰ ਚਿੰਤਾ ਨਾਲ ਨੀਂਦ ਨਹੀਂ ਆ ਰਹੀ।

ਭਾਈ ਮਨਸੁਖ ਨੇ ਕਿਹਾ ਕਿ ਐ ਰਾਜਾ! ਚੇਤੇ ਰੱਖੀਂ, ਤੇਰੇ ਕੋਲ ਤਾਂ ਕੇਵਲ ਤਨ ਦਾ ਸੁੱਖ ਹੈ ਪ੍ਰੰਤੂ ਮੇਰੇ ਬਾਬੇ ਨਾਨਕ ਨੇ ਮੈਨੂੰ ਮਨ ਦਾ ਸੁੱਖ ਦਿੱਤਾ ਹੈ। ਜਿੱਥੇ ਮਨ ਦਾ ਸੁੱਖ ਆ ਜਾਏ, ਉਥੇ ਠੰਢਾ ਬੁਰਜ ਵੀ ਕੁਝ ਨਹੀਂ ਵਿਗਾੜ ਸਕਦਾ। ਜਿੱਥੇ ਮਨ ਦਾ ਸੁੱਖ ਆ ਜਾਏ, ਉਥੇ ਮਾਂ ਦੇ ਗਲ ਵਿਚ ਪਾਏ ਹੋਏ ਪੁੱਤਰਾਂ ਦੀਆਂ ਆਂਦਰਾਂ ਦੇ ਹਾਰ ਦੇ ਟੁੱਕੜੇ ਵੀ ਉਸ ਦੇ ਅੰਦਰ ਨੂੰ ਡੁਲਾ ਨਹੀਂ ਸਕਦੇ, ਕਿਉਂਕਿ ਮਨ ਦਾ ਸੁੱਖ ਬਹੁਤ ਉੱਚਾ ਹੈ। ਰਾਜੇ ਨੇ ਇਹ ਸੁਣ ਕੇ ਕਿਹਾ ਕਿ ਕੌਣ ਹੈ ਮਨ ਦਾ ਸੁੱਖ ਦੇਣ ਵਾਲਾ ? ਭਾਈ ਮਨਸੁਖ ਨੇ ਕਿਹਾ ਕਿ ਮੇਰਾ ਗੁਰੂ ਨਾਨਕ। ਰਾਜੇ ਨੇ ਇਥੇ ਫਿਰ ਇਸ ਦੀ ਸੰਗਤ ਕੀਤੀ।

ਸਿੱਖ ਦਾ ਐਸਾ ਜੀਵਨ ਹੋਵੇ ਤਾਂ ਵਾਹਿਗੁਰੂ ਮੇਹਰ ਕਰੇ ਅਤੇ ਸਾਨੂੰ ਵੀ ਐਸਾ ਜੀਵਨ ਬਖ਼ਸ਼ ਦੇਵੇ। ਅਜਿਹੇ ਜੀਵਨ ਵਾਲਾ ਜਿਥੇ ਵੀ ਜਾਏਗਾ, ਲੋਕਾਂ ਦੀ ਜ਼ਿੰਦਗੀ ਬਦਲ ਜਾਏਗੀ। ਰਾਜਾ ਕਹਿੰਦਾ ਹੈ ਕਿ ਮੈਨੂੰ ਸੁਣਾ ਉਹ ਸ਼ਬਦ। ਭਾਈ ਮਨਸੁਖ ਨੇ ਰਾਤ ਵਾਲੇ ਸ਼ਬਦ ਸੁਣਾਏ ਤਾਂ ਸੰਗਤ ਵਿਸਮਾਦ ਵਿਚ ਆ ਗਈ। ਭਾਈ ਮਨਸੁਖ ਨੇ ਸਭ ਨੂੰ ਕਿਹਾ ਕਿ ਅੱਜ ਤੋਂ ਬਾਅਦ ਵਰਤਾਂ ਵੱਲ ਨਾ ਤੁਰਨਾ। ਆਪਣੇ ਇੰਦਰਿਆਂ 'ਤੇ ਕਾਬੂ ਪਾਉ ਅਤੇ ਘੱਟ ਸੁਣਿਆ ਕਰੋ ਤੇ ਘੱਟ ਖਾਇਆ ਕਰੋ। ਮੇਰੇ ਬਾਬੇ ਨੇ ਇਹ ਕਿਹਾ ਹੈ—

*ਓਨੀ੍ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*

(ਆਸਾ ਦੀ ਵਾਰ)

ਸ਼ਿਵਨਾਥ ਦੇ ਮਨ ਵਿਚ ਬਾਬੇ ਲਈ ਪਿਆਰ ਜਾਗ ਪਿਆ, ਕਿਉਂਕਿ ਉਸ ਨੇ ਸੰਗਤ ਬਾਬੇ ਨਾਨਕ ਦੇ ਸਿੱਖ ਦੀ ਕਰ ਲਈ ਸੀ। ਅੰਮ੍ਰਿਤਧਾਰੀ ਨੂੰ ਦੇਖ ਕੇ ਇਹ ਫੁਰਨਾ ਹੀ ਬਣਾ ਲਈਏ ਕਿ ਕਲਗੀ ਵਾਲਿਆ! ਕਿਸ ਦਿਨ ਉਹ ਸੁਲੱਖਣੀ ਘੜੀ ਆਵੇਗੀ ਤੇ ਇਹ ਦਾਤ ਮੈਨੂੰ ਵੀ ਮਿਲੇਗੀ ? ਸੱਚਾਈ ਹੈ ਕਿ ਫੁਰਨਾ ਬੀਜ ਹੈ। ਬੀਜਿਆ ਹੋਇਆ ਬੀਜ ਕਦੀ ਨਿਰਾਰਥਕ ਨਹੀਂ ਜਾਏਗਾ। ਮਹਾਰਾਜ ਨੇ ਬਾਣੀ ਵਿਚ ਜੱਪਣ ਵਾਲਿਆਂ ਨੂੰ ਦੇਖ ਕੇ ਕਿਹਾ—

*ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥*
*ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥*

(ਅੰਗ ੬੫੯)

ਜਿਸ ਤਰ੍ਹਾਂ ਦੀ ਅਸੀਂ ਸੰਗਤ ਕਰਾਂਗੇ, ਸਾਡਾ ਅੰਦਰ ਉਸ ਪਾਸੇ ਵੱਲ ਜ਼ਰੂਰ ਤੁਰੇਗਾ। ਸ਼ਿਵਨਾਥ ਨੇ ਸੰਗਤ ਕੀਤੀ ਮਨਸੁਖ ਦੀ। ਉਸ ਨੇ ਕਿਹਾ ਕਿ ਮੈਨੂੰ ਬਾਬੇ ਨਾਨਕ ਕੋਲ ਲੈ ਚਲ। ਮਨਸੁਖ ਕਹਿੰਦਾ ਹੈ ਕਿ ਮੈਂ ਤੈਨੂੰ ਲੈ ਚੱਲਾਂ

ਪਰ ਇਕ ਗੱਲ ਮੈਂ ਤੈਨੂੰ ਕਹਿ ਦੇਵਾਂ ਕਿ ਤੂੰ ਭਾਵਨਾ ਨਾਲ ਚੇਤੇ ਕਰੀ ਜਾਈਂ, ਇਕ ਦਿਨ ਮੇਰਾ ਗੁਰੂ ਨਾਨਕ ਸਾਹਿਬ ਤੇਰੀ ਪ੍ਰੀਤ ਸਦਕਾ ਖ਼ੁਦ ਤੇਰੇ ਕੋਲ ਚਲ ਕੇ ਆਏਗਾ।

ਸ਼ਿਵਨਾਥ ਨੇ ਬੋਲਣਾ ਘੱਟ ਕਰ ਦਿੱਤਾ। ਉਸ ਨੇ ਖਾਣਾ ਵੀ ਘੱਟ ਕਰ ਦਿੱਤਾ। ਕਿਸੇ ਨਾਲ ਹੱਸਦਾ ਨਹੀਂ ਸੀ, ਕਿਉਂਕਿ ਸ਼ਬਦ ਇਕ ਅਜਿਹਾ ਰਸ ਹੈ, ਜਿਉਂ ਜਿਉਂ ਅੰਦਰ ਧੱਸਦਾ ਜਾਏਗਾ, ਤਿਉਂ-ਤਿਉਂ ਬਾਹਰ ਦੇ ਜੀਵਨ ਨੂੰ ਬਦਲੀ ਜਾਂਦਾ ਹੈ। ਜਿਵੇਂ ਇਕ ਲੱਗੀ ਹੋਈ ਬਿਮਾਰੀ ਦੇ ਸੈੱਲ ਬੰਦੇ ਦੇ ਚਿਹਰੇ ਨੂੰ, ਉਸ ਦੀ ਬਾਹਰ ਦੀ ਕਿਰਿਆ ਨੂੰ ਤਬਦੀਲ ਕਰੀ ਜਾਂਦੇ ਹਨ ਤਾਂ ਜਿਸ ਦੇ ਅੰਦਰ ਗੁਰੂ ਦਾ ਸ਼ਬਦ ਧੱਸਣਾ ਸ਼ੁਰੂ ਹੋ ਜਾਏ ਤਾਂ ਉਸ ਦਾ ਤਨ ਵੀ ਤਬਦੀਲ ਹੋਣਾ ਸ਼ੁਰੂ ਹੋ ਜਾਂਦਾ ਹੈ। ਉਸ ਦੀਆਂ ਅੱਖਾਂ ਭਿੱਜਣ ਲੱਗ ਪਈਆਂ। ਕਹਿੰਦੇ ਹਨ ਕਿ ਇਕ ਦਿਨ ਸ਼ਿਵਨਾਥ ਬਾਹਰ ਬੈਠਾ ਮਹਿਲ ਵਿਚ ਰੋ ਰਿਹਾ ਸੀ। ਕਿਸੇ ਨੇ ਪੁੱਛਿਆ ਕਿ ਰਾਜਨ! ਇੰਨਾ ਉਦਾਸ ਕਿਉਂ ਹੈਂ ? ਕਹਿੰਦਾ ਹੈ ਕਿ ਇਕ ਸਿੱਖ ਮਨਸੁਖ ਇਥੇ ਆਇਆ ਸੀ, ਉਹ ਮਨ ਦੇ ਸੁੱਖ ਸਿਖਾ ਗਿਆ ਹੈ।

ਲੋਕਾਂ ਨੇ ਸਮਝਿਆ ਕਿ ਰਾਜਾ ਵੈਰਾਗੀ ਹੋ ਗਿਆ ਹੈ। ਉਸ ਕੋਲ ਪਾਖੰਡੀ ਆਉਣੇ ਸ਼ੁਰੂ ਹੋ ਗਏ। ਬਾਬੇ ਨਾਨਕ ਦਾ ਨਾਮ ਵਰਤ ਕੇ ਆਉਣ ਲੱਗੇ। ਉਸ ਨੇ ਜਦੋਂ ਉਹਨਾਂ ਦਾ ਜੀਵਨ ਦੇਖਿਆ ਤਾਂ ਸੋਚਣ ਲੱਗਾ ਕਿ ਮਨਸੁਖ ਦਾ ਜੀਵਨ ਤਾਂ ਇੰਨਾ ਉੱਚਾ ਹੈ, ਪਰ ਇਹ ਤਾਂ ਪਾਖੰਡੀ ਆਉਣ ਲੱਗ ਪਏ ਹਨ। ਅਖ਼ੀਰ ਮੇਰੀ ਸੱਚੀ ਸਰਕਾਰ ਬਾਬਾ ਨਾਨਕ ਜਾ ਪਹੁੰਚੇ। ਰਾਜੇ ਦੇ ਬਾਗ਼ ਵਿਚ ਜਾ ਬੈਠੇ। ਸੁੱਕਾ ਬਾਗ਼ ਹਰਿਆਵਲ ਵਿਚ ਆਇਆ। ਕਿਸੇ ਨੇ ਦੱਸਿਆ, ਰਾਜਨ! ਅੱਜ ਕੋਈ ਸੰਤ ਆਇਆ ਹੈ। ਦੋ ਜਣੇ ਹਨ, ਉਹ ਤੇਰੇ ਬਾਗ਼ ਵਿਚ ਬੈਠੇ ਹਨ। ਤੇਰਾ ਬਾਗ਼ ਹਰਾ ਹੋ ਗਿਆ ਹੈ। ਰਾਜਾ ਕਹਿਣ ਲੱਗਾ ਕਿ ਕੋਈ ਭੇਸ ਬਦਲ ਕੇ ਨਾ ਆ ਗਿਆ ਹੋਵੇ। ਉਸ ਨੇ ਸੋਚਿਆ ਕਿ ਫਿਰ ਮੇਰੇ ਨਾਲ ਕੋਈ ਧੋਖਾ ਤਾਂ ਨਹੀਂ ਹੋ ਰਿਹਾ ? ਇਹ ਸੋਚ ਕੇ ਉਸ ਨੇ ਪਰਖਣ ਲਈ ਨੱਚਣ ਵਾਲੀਆਂ ਔਰਤਾਂ ਭੇਜੀਆਂ। ਉਹਨਾਂ ਨੇ ਕਈ ਹਾਵ-ਭਾਵ ਕੀਤੇ। ਨੱਚੀਆਂ। ਕਈ ਤਰ੍ਹਾਂ ਦੇ ਅੰਗ ਪ੍ਰਦਰਸ਼ਨ ਕੀਤੇ। ਸਤਿਗੁਰੂ ਦੇ ਨੇਤਰ ਬੰਦ ਸਨ। ਅੱਧੀ ਰਾਤ ਜਦੋਂ ਨੱਚ ਨੱਚ ਕੇ ਥੱਕ ਗਈਆਂ ਤਾਂ ਹਜ਼ੂਰ ਨੇ ਆਵਾਜ਼ ਦੇ ਕੇ ਕਿਹਾ—

*ਗਾਛਹੁ ਪੁਤ੍ਰੀ ਰਾਜ ਕੁਆਰਿ॥*
*ਨਾਮ ਭਣਹੁ ਸਚੁ ਦੋਤੁ ਸਵਾਰਿ॥*

(ਅੰਗ ੧੧੮੭)

ਬਾਬਾ ਜੀ ਕਹਿਣ ਲੱਗੇ—ਧੀਉ! ਰਾਜ ਕੁਮਾਰੀਉ! ਜਾਓ ਰਾਮ ਨੂੰ ਜੱਪੋ। ਇਥੇ ਤੁਸੀਂ ਕਿਸ ਲਈ ਆਈਆਂ ਸੀ ? ਇੰਨੇ ਸ਼ਬਦ ਕਹਿਣ ਦੀ ਦੇਰ ਸੀ ਕਿ ਜਦੋਂ ਮੇਰੇ ਗੁਰੂ ਨਾਨਕ ਦੀ ਦ੍ਰਿਸ਼ਟੀ ਪਈ ਤਾਂ ਜਿਹੜੀ ਮੈਲ ਲੈ ਕੇ ਆਈਆਂ ਸਨ, ਮੇਰੇ ਬਾਬੇ ਨੇ ਇਕੋ ਦਮ ਅੰਦਰ ਧੋ ਦਿੱਤਾ। ਕਹਿਣ ਲੱਗੀਆਂ ਕਿ ਬੰਾਬਾ ਜੀ! ਇਸ ਤਨ ਦੇ ਪ੍ਰਦਰਸ਼ਨ ਨਾਲ ਅਸਾਂ ਕਈਆਂ ਦੇ ਤਨ ਨੂੰ ਬਹਿਲਾਇਆ ਹੈ। ਹਜ਼ੂਰ ਨੇ ਕਿਹਾ ਕਿ ਅੱਧੀ ਅੱਧੀ ਰਾਤ ਤੱਕ ਬੰਦਿਆਂ ਦੀ ਖ਼ਾਤਰ ਨੱਚਣ ਵਾਲੀਉ! ਹੁਣ ਤੱਕ ਤੁਹਾਡੇ ਕੁਝ ਵੀ ਨਹੀਂ ਪੱਲੇ ਪਿਆ ਪਰ ਜੇ ਕਿਤੇ ਇੰਨਾ ਰੱਬ ਨੂੰ ਜੱਪਦੀਆਂ ਤਾਂ ਅੱਜ ਕਿਥੇ ਪਹੁੰਚ ਜਾਂਦੀਆਂ। ਸਚਾਈ ਤਾਂ ਇਹ ਸੀ ਕਿ ਬਾਬੇ ਦੀ ਨਦਰ ਨੇ ਉਹਨਾਂ ਦੇ ਅੰਦਰ ਧੋ ਕੇ ਰੱਖ ਦਿੱਤੇ ਸਨ। ਵਾਪਿਸ ਚਲੀਆਂ ਗਈਆਂ ਅਤੇ ਕਹਿਣ ਲੱਗੀਆਂ—ਰਾਜਨ! ਅਸੀਂ ਭੁੱਖੀਆਂ ਮਰ ਜਾਵਾਂਗੀਆਂ, ਪਰ ਅੱਗੇ ਤੋਂ ਅਸਾਂ ਨੱਚਣਾ ਨਹੀਂ। ਸਭ ਦੇ ਨੇਤਰ ਭਿੱਜੇ ਹੋਏ ਸਨ। ਰਾਜੇ ਨੇ ਪੁੱਛਿਆ ਕਿ ਹੋਇਆ ਕੀ ਹੈ ? ਕਹਿਣ ਲੱਗੀਆਂ—ਸੱਚਾਈ ਇਹ ਹੈ ਕਿ ਅੱਜ ਸੱਚਾ ਸਾਧੂ ਆ ਪਹੁੰਚਿਆ ਹੈ, ਉਸ ਦੀ ਇਕ ਨਜ਼ਰ ਤੇ ਇਕ ਸ਼ਬਦ ਨੇ ਧੀਆਂ ਕਹਿ ਕੇ ਜਦੋਂ ਨਦਰ ਪਾਈ ਤਾਂ ਸੱਚ ਇਹ ਹੈ ਕਿ ਧੀ ਸ਼ਬਦ ਨੇ ਸਾਡੇ ਅੰਦਰੋਂ ਉਹ ਸਾਰੀ ਮੈਲ ਕੱਢ ਕੇ ਬਾਹਰ ਰੱਖ ਦਿੱਤੀ ਹੈ, ਜਿਹੜੀ ਕਈ ਸਾਲਾਂ ਦੀਆਂ ਚੁੱਕ ਕੇ ਤੁਰੀਆਂ ਫਿਰਦੀਆਂ ਸਾਂ।

ਸਾਧੂ ਉਹ ਹੁੰਦਾ ਹੈ ਜਿਸ ਦਾ ਆਪਣਾ ਅੰਦਰ ਸਾਧਿਆ ਹੁੰਦਾ ਹੈ ਤੇ ਸਾਧਿਆ ਹੋਇਆ ਸਾਧੂ ਜਦੋਂ ਕਿਸੇ 'ਤੇ ਨਜ਼ਰ ਪਾਉਂਦਾ ਹੈ ਤਾਂ ਉਸ ਦੀ ਜ਼ਿੰਦਗੀ ਸਾਧ ਕੇ ਚਲਾ ਜਾਂਦਾ ਹੈ। ਚੌਥਾ ਸ਼ਬਦ ਹੈ—

*ਧਨੁ ਧਨੁ ਭਾਗ ਤਿਨਾ ਗੁਰਮੁਖਾ*

ਜਿਨ੍ਹਾਂ ਦੇ ਮੁਖ ਵਿਚ ਗੁਰੂ ਹੋਵੇ, ਜਿਨ੍ਹਾਂ ਦਾ ਮੂੰਹ ਗੁਰੂ ਵੱਲ ਹੋ ਜਾਏ।

*ਜੋ ਗੁਰਸਿਖ ਲੈ ਮਨੁ ਜਿਣਤਿਆ॥*

ਜਿਨ੍ਹਾਂ ਨੇ ਸਿੱਖਿਆ ਲੈ ਕੇ ਆਪਣੇ ਮਨ ਨੂੰ ਜਿੱਤ ਲਿਆ, ਉਹ ਭਗਤ ਵੀ ਧੰਨ ਹਨ, ਸੰਤ ਵੀ ਧੰਨ ਹਨ, ਸਾਧ ਵੀ ਧੰਨ ਹਨ, ਗੁਰਮੁਖ ਵੀ ਧੰਨ ਹਨ। ਅੰਤਲੀ ਤੁੱਕ ਕਹੀ—

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਸਭ ਤੋਂ ਵੱਡੇ ਭਾਗ ਉਸ ਗੁਰਸਿੱਖ ਦੇ ਹਨ ਜੋ ਗੁਰੂ ਦੇ ਚਰਨਾਂ ਵਿਚ ਢਹਿ ਪੈਂਦਾ ਹੈ। ਪਿਆਰਿਓ! ਸਿੱਖੀ ਤੋਂ ਵੱਡੀ ਹੋਰ ਕੋਈ ਦਾਤ ਨਹੀਂ। ਅਸੀਂ

ਸਿੱਖੀ ਕਮਾਉਣ ਵਾਲੇ ਪਾਸੇ ਤੁਰੀਏ। ਇਕ ਹੁੰਦਾ ਹੈ ਸ਼ਬਦ ਵਰਤ ਲੈਣਾ ਕਿ ਮੈਂ ਸਿੱਖ ਹਾਂ। ਦੂਜਾ ਹੈ—

*ਸਿਖੀ ਸਿਖਿਆ ਗੁਰ ਵੀਚਾਰਿ॥*

(ਅੰਗ ੪੬੫)

ਸਿੱਖੀ ਕੀ ਹੈ ?—

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

(ਜਪੁ ਜੀ ਸਾਹਿਬ)

ਜਿਸ ਨੇ ਗੁਰੂ ਦੀ ਸਿੱਖਿਆ ਸੁਣ ਲਈ ਤੇ ਸੁਣਨ ਤੋਂ ਬਾਅਦ ਕਮਾਉਣ ਦੀ ਗੱਲ ਕੀਤੀ। ਮਹਾਰਾਜ ਦੇ ਬਚਨ ਹਨ—

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(ਅੰਗ ੬੦੧)

ਸਿੱਖ ਕੌਣ ਹੈ ?—

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*

(ਆਸਾ ਦੀ ਵਾਰ)

ਜਿਹੜਾ ਹੁਕਮ ਨੂੰ ਮੰਨੇਗਾ ਤੇ ਸਤਿਗੁਰੂ ਕਲਗੀ ਵਾਲੇ ਦਾ ਹੁਕਮ ਹੈ—

*ਇਹ ਮੋਰ ਆਗਿਆ ਸੁਨ ਲੇਹੁ ਪਿਆਰੇ।*
*ਬਿਨਾ ਤੇਗ ਕੇਸੰ ਨਾ ਦੇਵੋ ਦੀਦਾਰੇ।*

ਕੇਸਾਂ ਤੋਂ ਬਿਨਾਂ ਗੱਲ ਨਹੀਂ ਬਣਨੀ—

*ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ।*
*ਗਹੇ ਕਾਨ ਤਾਕੋ ਕਿਤੇ ਲੈ ਸਿਧਾਨੋ।*

(ਖਾਲਸਾ ਰਹਿਤਨਾਮਾ)

ਕਹਿਣ ਲੱਗੇ ਕਿ ਪਹਿਲੀ ਗੱਲ ਹੈ ਕੇਸ। ਕਈ ਵਾਰੀ ਅਸੀਂ ਸ਼ਬਦ ਕਹਿੰਦੇ ਹਾਂ ਕਿ ਕੇਸ ਰੱਖੇ ਹਨ, ਪਰ ਅੰਮ੍ਰਿਤ ਨਹੀਂ ਛੱਕਿਆ। ਸਾਰੀ ਦਿੱਲੀ ਤਮਾਸ਼ਗੀਰ ਬਣ ਕੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦੇਖਣ ਆਈ। ਗਿਣਤੀ ਵਾਲੇ ਤਾਂ ਉਹ ਸਨ ਜਿਹੜੇ ਤਮਾਸ਼ਾ ਦੇਖਣ ਆਏ ਸਨ। ਧਰਮ ਕਮਾਉਣ ਵਾਲੇ ਤਾਂ ਪੰਜ ਸੱਤ ਹੀ ਉਥੇ ਖਲੋਤੇ ਸਨ। ਤਿੰਨ ਸਿੱਖ ਸਨ। ਚੌਥੇ

ਗੁਰੂ ਤੇਗ਼ ਬਹਾਦਰ ਸਨ। ਇਕ ਭਾਈ ਜੈਤਾ ਸੀ।

ਸਿੱਖੀ ਕਮਾਉਣੀ ਹੈ ਤਾਂ ਫਿਰ ਗੁਰੂ ਦਾ ਬਚਨ ਮੰਨੀਏ। ਜਿਉਂ ਜਿਉਂ ਅਸੀਂ ਬਚਨ ਮੰਨਾਂਗੇ, ਸਾਡਾ ਜੀਵਨ ਬਦਲੇਗਾ। ਸਿੱਖੀ ਦੀ ਦਾਤ ਮਿਲੇਗੀ ਸ਼ਬਦ ਨੂੰ ਕਮਾ ਕੇ। ਮਹਾਰਾਜ ਨੇ ਕਿਹਾ—

*ਪ੍ਰਥਮੇ ਰਹਿਤ ਖੰਡੇ ਕੀ ਪਹੁਲ ਛਕੇ॥*

ਪਹਿਲੀ ਰਹਿਤ ਹੀ ਇਹ ਹੈ ਕਿ ਪਹੁਲ ਛੱਕ। ਜੇਕਰ ਕੋਈ ਇਹ ਕਹੇ ਕਿ ਮੈਂ ਕੇਸ ਰੱਖ ਲਏ ਹਨ ਅਤੇ ਬਾਕੀ ਸਾਰੀਆਂ ਮਰਿਆਦਾਵਾਂ ਵੀ ਮੇਰੇ ਕੋਲ ਹਨ ਪਰ ਮੈਂ ਸਿਰਫ਼ ਅੰਮ੍ਰਿਤ ਹੀ ਨਹੀਂ ਛੱਕਿਆ ਤਾਂ ਮੈਂ ਅਰਜ਼ ਕਰਾਂ, ਯੂਨੀਵਰਸਿਟੀ ਦਾ ਨਾਮ ਵੀ ਲਿਖ ਲਉ, ਉਥੇ ਡਿਗਰੀ ਵੀ ਭਰ ਲਉ ਅਤੇ ਇਹ ਕਹੋ ਕਿ ਕਾਗ਼ਜ਼ ਮੇਰੇ ਕੋਲ ਪੂਰੇ ਹਨ, ਪਰ ਵਾਇਸ ਕੌਂਸਲਰ ਦੇ ਦਸਤਖ਼ਤ ਨਹੀਂ ਹੋਏ। ਉਹ ਕਹਿਣਗੇ ਕਿ ਕਾਗ਼ਜ਼ ਭਾਵੇਂ ਉਸ ਦੇ ਬਰਾਬਰ ਲੈ ਆ ਪਰ ਉਸੇ ਸਰਟੀਫ਼ਿਕੇਟ ਦੀ ਕੀਮਤ ਹੈ ਜਿਸ 'ਤੇ ਮੋਹਰ ਲੱਗੇ। ਕੇਸ ਰੱਖੇ ਹਨ, ਸਭ ਕੁਝ ਹੈ ਪਰ—

*ਧਰੇ ਕੇਸ ਪਹੁਲ ਬਿਨਾ ਭੇਖੀ ਮੂੜਾ ਸਿਖ॥*
*ਮੇਰੇ ਦਰਸ਼ਨ ਨਾਹਿ ਤਿਸ ਪਾਪੀ ਤਿਆਗੇ ਭਿਖ॥*

ਜਿਹੜਾ ਸਿੱਖੀ ਕਮਾਏਗਾ, ਉਸ ਨੂੰ ਮਹਾਰਾਜ ਨੇ ਕਿਹਾ ਹੈ—

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੬)

ਜਿਹੜਾ ਸਿੱਖੀ ਕਮਾਏਗਾ, ਉਸ ਨੂੰ ਮਹਾਰਾਜ ਨੇ ਕਿਹਾ ਹੈ—

*ਜੇ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*

(ਅੰਗ ੭੬੩)

ਜਿਹੜਾ ਸਿੱਖੀ ਕਮਾਏਗਾ—

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥*
*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੧੪੨੪)

*ਮੇਰੀ ਖਲਹੁ ਮੌਜੜੇ ਗੁਰਸਿਖ ਹੰਢਾਂਦੇ॥*
*ਮਸਤਕਿ ਲਗੇ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ॥*

(ਵਾਰ ੯, ਪਉੜੀ ੧੮)

ਸਭ ਤੋਂ ਵਡੇ ਭਾਗ ਹਨ ਜੇ ਅਸੀਂ ਸਿੱਖੀ ਕਮਾਉਣ ਵਾਲੇ ਪਾਸੇ ਤੁਰੀਏ। ਕਮਾਉਣ ਦਾ ਮਤਲਬ ਹੁੰਦਾ ਹੈ ਗੁਰੂ ਦੇ ਬਚਨ ਨੂੰ ਮੰਨੀਏ। ਅੰਮ੍ਰਿਤ ਦੀ ਦਾਤ ਲਈਏ। ਉਸ ਤੋਂ ਬਾਅਦ ਜਿਹੜੀ ਰਹਿਤ ਸਾਨੂੰ ਦੱਸੀ ਗਈ ਹੈ, ਉਸ ਉੱਪਰ ਦ੍ਰਿੜ੍ਹ ਰਹੀਏ। ਜੋ ਬੱਜਰ ਕੁਰਹਿਤਾਂ ਦੱਸੀਆਂ ਹਨ, ਅਰਦਾਸ ਕਰੀਏ ਕਿ ਮਾਲਕ ਸਾਨੂੰ ਉਸ ਤੋਂ ਬਚਾਅ ਕੇ ਰੱਖੇ। ਵਹਿਮਾਂ ਭਰਮਾਂ ਤੋਂ ਬਚੋ। ਬੀਬੀਆਂ ਕਰਵਾ ਚੌਥ ਦਾ ਵਰਤ ਰੱਖਦੀਆਂ ਹਨ। ਪਿਆਰਿਉ! ਜੇਕਰ ਰੋਟੀ ਛੱਡ ਕੇ ਉਮਰ ਵੱਧਦੀ ਹੁੰਦੀ ਤਾਂ ਸ਼ਾਇਦ ਕਿਸੇ ਸੁਹਾਗਣ ਦੇ ਪਤੀ ਦੀ ਮੌਤ ਨਾ ਹੁੰਦੀ। ਕੌਣ ਜੰਮਿਆ ਹੈ ਰੱਬ ਦੇ ਕੰਮ ਵਿਚ ਦਖ਼ਲ ਦੇਣ ਵਾਲਾ ? ਗੁਰੂ ਸਾਹਿਬ ਦਾ ਸਿੱਖ ਵਰਤ ਰੱਖੇ। ਕਾਹਦਾ ? ਆਪਣੀਆਂ ਅੱਖਾਂ ਦਾ। ਰੋਟੀ ਨਾ ਛੱਡੇ। ਸਾਰਾ ਦਿਨ ਨਿਰਣਾ ਕਰੇ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀਉ! ਤੁਸੀਂ ਮੇਰੇ ਮਨ ਨੂੰ ਇੰਨਾ ਸੁਚੇਤ ਕਰੋ ਕਿ ਮੈਂ ਅੱਖਾਂ ਨਾਲ ਕਿਸੇ ਦਾ ਪਰਾਇਆ ਰੂਪ ਨਾ ਦੇਖ ਸਕਾਂ। ਰੱਖ ਇਹ ਵਰਤ ਬੀਬੀਏ ਭੈਣੇ ਕਿ ਮੈਂ ਸਾਰਾ ਦਿਨ ਪਿੰਡ ਵਿਚੋਂ ਲੰਘਦਿਆਂ ਕਿਸੇ ਦੀ ਚੁਗ਼ਲੀ ਨਹੀਂ ਸੁਣਨੀ।

ਸਿਆਣੇ ਇਕ ਕਹਾਣੀ ਸੁਣਾਉਂਦੇ ਹੁੰਦੇ ਸਨ। ਸਵੇਰੇ ਪਤੀ ਨੇ ਕੰਮ 'ਤੇ ਜਾਣਾ ਸੀ ਤੇ ਬੀਬੀ ਵਰਤ ਦੀ ਤਿਆਰੀ ਕਰਦੀ ਪਈ ਸੀ। ਉਸ ਨੇ ਕੰਮ 'ਤੇ ਜਾਣਾ ਸੀ ਤਾਂ ਉਸ ਨੇ ਰੋਟੀ ਮੰਗੀ। ਪਤਨੀ ਅੱਗੋਂ ਕਹਿੰਦੀ ਹੈ ਕਿ ਤੇਰਾ ਹੀ ਸਿਆਪਾ ਕਰਦੀ ਪਈ ਹਾਂ। ਉਸ ਨੇ ਸਿਆਪਾ ਪਹਿਲਾਂ ਹੀ ਕਰ ਦਿੱਤਾ। ਕਾਹਦੀ ਹੈ ਉਸ ਦੇ ਅੰਦਰ ਦੀ ਭਾਵਨਾ ? ਪਿਆਰਿਉ! ਸੰਗਤ ਚੰਗੀ ਕਰੋ। ਕਿਉਂਕਿ ਜਿੱਧਰ ਦੀ ਸੰਗਤ ਕਰਾਂਗੇ, ਬੰਦਾ ਉੱਧਰ ਹੀ ਤੁਰ ਪੈਂਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਗੁਰਸਿਖਾਂ ਕੀ ਹਰਿ ਧੂੜਿ ਦੇਹਿ

ਪਰਮ ਸਨਮਾਨਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਬੈਠੀ ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਅਸੀਂ ਕੀਰਤਨੀਆਂ ਪਾਸੋਂ ਸੰਗਤੀ ਰੂਪ ਵਿਚ ਚਾਰ ਸ਼ਬਦ ਸਰਵਨ ਕੀਤੇ ਹਨ। ਪਹਿਲਾ ਸ਼ਬਦ ਸੀ—

*ਹਉ ਆਇਆ ਦੂਰਹੁ ਚਲਿ ਕੈ*
*ਮੈ ਤਕੀ ਤਉ ਸਰਣਾਇ ਜੀਉ॥*

(ਅੰਗ ੭੬੩)

ਦੂਸਰਾ ਸ਼ਬਦ ਸੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚੋਂ—

*ਗੁਰਸਿਖਾਂ ਕੀ ਹਰਿ ਧੂੜਿ ਦੇਹਿ*
*ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੭੨੫)

ਤੀਸਰਾ ਸ਼ਬਦ ਸੀ—

*ਆਇ ਮਿਲੁ ਗੁਰਸਿਖ ਆਇ ਮਿਲੁ*
*ਤੂ ਮੇਰੇ ਗੁਰੂ ਕੇ ਪਿਆਰੇ॥*

(ਅੰਗ ੭੨੫)

ਤੇ ਚੌਥਾ ਸ਼ਬਦ ਸੀ—

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥*

(ਅੰਗ ੮੧੯)

ਇਹਨਾਂ ਚਾਰ ਸ਼ਬਦਾਂ ਵਿਚੋਂ ਪਹਿਲੇ ਜਿਹੜੇ ਤਿੰਨ ਸ਼ਬਦ ਹਨ, ਉਹ ਭਾਈ ਸਾਹਿਬ ਨੇ ਗੁਰਸਿੱਖ ਦੀ ਉਸਤਤਿ ਵਿਚ ਅਤੇ ਜਿਹੜਾ ਇਨਸਾਨ

ਸਮਰੱਥ ਗੁਰੂ ਨੂੰ ਭਾ ਗਿਆ, ਉਸ ਦੀ ਸਿਫ਼ਤ ਵਿਚ ਹਜ਼ੂਰ ਨੇ ਉਚਾਰਨ ਕੀਤੇ ਹਨ, ਉਹ ਸਰਵਨ ਕਰਵਾਏ। ਆਓ ਇਹਨਾਂ ਸ਼ਬਦਾਂ ਨੂੰ ਅਧਾਰ ਬਣਾ ਕੇ ਆਪਾਂ ਸਤਿਗੁਰੂ ਦੇ ਅਮੋਲਕ ਬਚਨਾਂ ਦੀ ਵਿਚਾਰ ਗੁਰੂ ਬਖ਼ਸ਼ਿਸ਼ ਨਾਲ ਕਰੀਏ।

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਹਜ਼ੂਰ ਨੇ ਸਭ ਤੋਂ ਪਹਿਲਾਂ ਤਾਂ ਉਸ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ ਵਿਚ ਸ਼ਬਦ ਉਚਾਰਨ ਕੀਤੇ ਹਨ ਕਿ ਜਿਸ ਪ੍ਰਮਾਤਮਾ ਨੇ ਸਭ ਕੁਝ ਸਿਰਜਿਆ ਹੈ ਤੇ ਸਿਰਜ ਕੇ ਸਭ ਦੀ ਸੰਭਾਲ ਪਿਆ ਕਰਦਾ ਹੈ, ਉਸ ਪ੍ਰਮਾਤਮਾ ਦੀ ਸਿਫ਼ਤ ਵਿਚ ਅਨੇਕਾਂ ਸ਼ਬਦ ਹਨ, ਜਿਵੇਂ—

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥*
*ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥*

(ਅੰਗ ੭੩੫)

ਇਹ ਵੀ ਸਿਫ਼ਤ ਹੈ। ਜਪੁ ਜੀ ਸਾਹਿਬ ਅਸੀਂ ਪੜ੍ਹਦੇ ਹਾਂ ਤੇ ਹਜ਼ੂਰ ਉਸ ਵਿਚ ਵੀ ਸਿਫ਼ਤ ਕਰਦਿਆਂ ਕਹਿ ਰਹੇ ਹਨ—

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*

(ਜਪੁ ਜੀ ਸਾਹਿਬ)

ਕਹਿੰਦੇ ਹਨ ਕਿ ਜੇ ਮੈਂ ਤੇਰੇ ਬਾਰੇ ਮੁਕੰਮਲ ਜਾਣ ਵੀ ਲਵਾਂ ਤਾਂ ਉਸ ਜਾਣੇ ਹੋਏ ਨੂੰ ਮੰਨਿਆ ਤਾਂ ਜਾ ਸਕਦਾ ਹੈ, ਪਰ ਜੇਕਰ ਕਹੇਂ ਕਿ ਉਸ ਮੰਨੇ ਹੋਏ ਨੂੰ ਤੂੰ ਕੁਝ ਜ਼ੁਬਾਨ ਨਾਲ ਬਿਆਨ ਕਰੇਂ ਤਾਂ ਮੰਨਣ ਦੀ ਕੋਈ ਹੱਦ ਨਹੀਂ, ਪਰ ਬਿਆਨਣ ਦੀ ਕੋਈ ਹੱਦ ਹੈ। ਮੰਨਿਆ ਜਾ ਸਕਦਾ ਹੈ, ਪਰ ਉਸ ਨੂੰ ਮੁਕੰਮਲ ਤੌਰ 'ਤੇ ਉਸ ਮੰਨੇ ਹੋਏ ਨੂੰ ਅਸੀਂ ਰਸਨਾ ਨਾਲ ਬਿਆਨ ਨਹੀਂ ਕਰ ਸਕਦੇ। ਹਜ਼ੂਰ ਨੇ ਕਿਹਾ—

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*
*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁ ਜੀ ਸਾਹਿਬ)

ਜਿਹੜਾ ਸਭ ਨੂੰ ਰਿਜ਼ਕ ਦਿੰਦਾ ਹੈ, ਸਭ ਦੀ ਸੰਭਾਲ ਕਰਦਾ ਹੈ, ਕਿਤੇ ਮੈਨੂੰ ਭੁੱਲ ਨਾ ਜਾਏ। ਬਾਣੀ ਵਿਚ ਸਿਫ਼ਤ ਕਰਦਿਆਂ ਹਜ਼ੂਰ ਨੇ ਕਿਹਾ—

*ਤੂ ਸੁਲਤਾਨੁ ਕਹਾ ਹਉ ਮੀਆ*



Page 51

ਇਹ ਸਿਫ਼ਤ ਦੇ ਸ਼ਬਦ ਹਨ। ਹਜ਼ੂਰ ਨੇ ਕਿਹਾ—ਹੇ ਪ੍ਰਮਾਤਮਾ! ਤੂੰ ਬਾਦਸ਼ਾਹ ਹੈਂ, ਸੁਲਤਾਨ ਹੈਂ ਤੇ ਮੈਂ ਸੁਲਤਾਨ ਦੇ ਸਾਹਮਣੇ ਖੜਾ ਹੋ ਕੇ ਕਹਾਂ ਕਿ ਮੀਆਂ ਜੀ, ਤਾਂ ਇਹ ਕੋਈ ਤੇਰੀ ਸਿਫ਼ਤ ਹੈ। ਜਿੰਨਾ ਤੇਰਾ ਰੁਤਬਾ ਉੱਚਾ ਹੈ, ਜਿੰਨੀ ਤੇਰੀ ਪਦਵੀ ਉੱਚੀ ਹੈ, ਮੇਰੇ ਕੋਲ ਓਨੇ ਉੱਚੇ ਸਤਿਕਾਰ ਯੋਗ ਸ਼ਬਦ ਨਹੀਂ। ਤੂੰ ਇੰਨਾ ਵਡਾ ਹੈਂ ਕਿ ਮੇਰੀ ਜ਼ੁਬਾਨ ਵਿਚੋਂ ਕੋਈ ਸ਼ਬਦ ਹੀ ਨਹੀਂ ਲੱਭਦਾ। ਜਿੰਨਾ ਤੂੰ ਵੱਡਾ ਹੈਂ, ਤੇਰੀ ਵਡਿਆਈ ਕਰਨ ਵਿਚ ਅਸੀਂ ਛੋਟੇ ਪੈ ਗਏ। ਇਸ ਦਾ ਮਤਲਬ ਕਿ ਇਹ ਵੀ ਸਿਫ਼ਤ ਹੈ—

***ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥***
***ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥ ੧॥***

(ਸ਼ਬਦ ਹਜਾਰੇ)

ਜੋ ਤੂੰ ਕਹਿੰਦਾ ਹੈਂ, ਦਸ ਮੈਂ ਬੋਲ ਦਿੰਦਾ ਹਾਂ। ਮੇਰੇ ਮੂਰਖ ਕੋਲੋਂ ਕੁਝ ਕਿਹਾ ਨਹੀਂ ਜਾਂਦਾ। ਬਾਣੀ ਵਿਚ ਇਕ ਹੋਰ ਫ਼ੁਰਮਾਨ ਅਸੀਂ ਪੜ੍ਹਦੇ ਹਾਂ ਕਿ ਇਕ ਮੱਛੀ ਪਾਣੀ ਵਿਚ ਰਹਿੰਦੀ ਹੈ। ਦਰਿਆ ਬਹੁਤ ਗਹਿਰਾ ਹੈ। ਹੁਣ ਮੱਛੀ ਪਾਣੀ ਨੂੰ ਮਾਣ ਸਕਦੀ ਹੈ। ਮੱਛੀ ਪਾਣੀ ਵਿਚੋਂ ਖ਼ੁਰਾਕ ਲੈ ਸਕਦੀ ਹੈ। ਮੱਛੀ ਪਾਣੀ ਵਿਚੋਂ ਜੀਵਨ ਲੈ ਸਕਦੀ ਹੈ, ਪਰ ਇਕੋ ਵੇਲੇ ਕੋਈ ਵੀ ਮੱਛੀ ਬਾਹਰ ਨਿਕਲ ਕੇ ਇਹ ਨਹੀਂ ਦੱਸ ਸਕੇਗੀ ਕਿ ਜਿਸ ਦਰਿਆ ਵਿਚ, ਜਿਸ ਸਮੁੰਦਰ ਵਿਚ ਮੈਂ ਰਹਿੰਦੀ ਹਾਂ, ਉਹ ਸਮੁੰਦਰ ਕਿੰਨਾ ਕੁ ਵੱਡਾ ਹੈ। ਲੋਕੋ! ਆਓ ਮੈਂ ਉਸ ਦੀ ਗਹਿਰਾਈ ਮਾਪ ਕੇ ਦੱਸਾਂ। ਮੱਛੀ ਮਾਣ ਤਾਂ ਸਕਦੀ ਹੈ, ਪਰ ਜ਼ੁਬਾਨ ਤੋਂ ਮੁਕੰਮਲ ਬਿਆਨ ਨਹੀਂ ਕਰ ਸਕਦੀ।

ਹਜ਼ੂਰ ਨੇ ਕਿਹਾ ਕਿ ਪ੍ਰਮਾਤਮਾ! ਤੂੰ ਤਾਂ ਇਕ ਸਾਗਰ ਹੈਂ। ਅਸੀਂ ਤੇਰੇ ਵਿਚ ਰਹਿਣ ਵਾਲੇ ਇਕ ਮੱਛੀਆਂ ਦੀ ਤਰ੍ਹਾਂ ਹਾਂ। ਤੈਨੂੰ ਮਾਣਿਆ ਜਾ ਸਕਦਾ ਹੈ, ਪਰ ਮੁਕੰਮਲ ਤੌਰ 'ਤੇ ਤੇਰੀ ਸਿਫ਼ਤ ਅਸੀਂ ਨਹੀਂ ਕਰ ਸਕਾਂਗੇ। ਕਿਉਂਕਿ—

***ਤੂ ਦਰੀਆਉ ਦਾਨਾ ਬੀਨਾ***

ਦੋ ਸ਼ਬਦ ਹਨ—ਇਕ ਦਾਨਾ ਤੇ ਦੂਜਾ ਬੀਨਾ। ਦਾਨਾ ਦਾ ਅਰਥ ਦਾਨ ਨਹੀਂ, ਦਾਨਾ ਦਾ ਅਰਥ ਹੈ ਸਿਆਣਾ ਤੇ ਬੀਨਾ ਦਾ ਅਰਥ ਹੈ ਵੇਖਣ ਵਾਲਾ। ਤੂੰ ਸਿਆਣਾ ਵੀ ਹੈਂ ਤੇ ਸਾਰਿਆਂ ਨੂੰ ਵੇਖਣ ਵਾਲਾ ਵੀ ਹੈਂ।

***ਮੈ ਮਛੁਲੀ ਕੈਸੇ ਅੰਤੁ ਲਹਾ॥***

(ਅੰਗ ੨੫)

ਪਹਿਲੀ ਗੱਲ, ਗੁਰਮੁਖੋ! ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ ਕੀਤੀ ਗਈ ਹੈ। ਸਾਡੇ ਮਨ ਵਿਚ ਖ਼ਿਆਲ ਆਵੇਗਾ ਕਿ ਅੱਜ ਸਾਰੇ ਸ਼ਬਦ ਪੜ੍ਹੇ ਤੇ ਗੁਰਸਿੱਖਾਂ ਦੀ ਸਿਫ਼ਤ ਵਿਚ ਪ੍ਰਮਾਤਮਾ ਦੀ ਸਿਫ਼ਤ ਕੀਤੀ। ਉਸ ਨੂੰ ਜਿਸ ਤਰ੍ਹਾਂ ਕਿਸੇ ਨੇ ਪਿਆਰ ਕੀਤਾ, ਉਸ ਤਰ੍ਹਾਂ ਪੁਕਾਰ ਲਿਆ। ਦੇਖੋ, ਘਰ ਵਿਚ ਇਕ ਬਜ਼ੁਰਗ ਹੁੰਦਾ ਹੈ। ਉਹ ਘਰ ਵਿਚ ਹਰ ਇਕ ਨਾਲ ਆਪਣਾ ਰਿਸ਼ਤਾ ਕਾਇਮ ਕਰ ਕੇ ਬੈਠਾ ਹੈ, ਪਰ ਸਾਰਿਆਂ ਨਾਲ ਰਿਸ਼ਤਾ ਇਕੋ ਜਿਹਾ ਨਹੀਂ ਤੇ ਜਿਵੇਂ ਜਿਵੇਂ ਕਿਸੇ ਦਾ ਰਿਸ਼ਤਾ ਹੈ, ਉਸੇ ਤਰ੍ਹਾਂ ਉਹ ਪੁਕਾਰਨ ਲੱਗ ਪੈਂਦਾ ਹੈ। ਘਰ ਵਿਚ ਬਜ਼ੁਰਗ ਹੈ। ਉਸ ਲਈ ਪੁੱਤਰ ਦਾ ਰਿਸ਼ਤਾ ਵੱਖਰਾ ਹੈ। ਪੁੱਤਰ ਉਸ ਨੂੰ ਪਿਤਾ ਜੀ ਕਹਿ ਕੇ ਬੁਲਾਉਂਦਾ ਹੈ। ਉਸੇ ਬਜ਼ੁਰਗ ਦੇ ਭਰਾ ਹਨ। ਉਹ ਪਿਤਾ ਜੀ ਨਹੀਂ, ਵੀਰ ਜਾਂ ਭਰਾ ਕਹਿ ਕੇ ਬੁਲਾਉਂਦੇ ਹਨ। ਰਿਸ਼ਤਾ ਉਨ੍ਹਾਂ ਦਾ ਵੀ ਖ਼ੂਨ ਦਾ ਹੈ। ਘਰ ਦੇ ਅੰਦਰ ਉਸ ਦੀਆਂ ਆਪਣੀਆਂ ਨੂੰਹਾਂ ਹਨ। ਯਾਦ ਰੱਖੋ, ਉਹਨਾਂ ਨਾਲ ਵੀ ਰਿਸ਼ਤਾ ਕਾਇਮ ਹੈ। ਪੁਕਾਰਨ ਲੱਗਿਆਂ ਉਹਨਾਂ ਦਾ ਰਿਸ਼ਤਾ ਭਰਾ ਵਾਲਾ ਨਹੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿੰਨੇ ਵੀ ਮਹਾਂਪੁਰਸ਼ ਹਨ, ਜਿਵੇਂ ਜਿਵੇਂ ਕਿਸੇ ਦਾ ਰਿਸ਼ਤਾ ਬਣਿਆ, ਉਹਨਾਂ ਨੇ ਉਸ ਢੰਗ ਨਾਲ ਪ੍ਰਮਾਤਮਾ ਨੂੰ ਪੁਕਾਰਨਾ ਸ਼ੁਰੂ ਕਰ ਦਿੱਤਾ। ਉਦਾਹਰਨ ਦੇ ਤੌਰ 'ਤੇ ਕਿਤੇ ਤਾਂ ਪ੍ਰਮਾਤਮਾ ਨੂੰ ਬੇਲੀ ਕਹਿ ਕੇ ਆਵਾਜ਼ ਮਾਰੀ। ਬੇਲੀ ਸ਼ਬਦ ਬੜਾ ਸੌਖਾ ਹੈ। ਜਿਵੇਂ ਅਸੀਂ ਕਿਸੇ ਨੂੰ ਮਿੱਤਰ ਯਾਰ ਕਹਿ ਲਈਏ, ਪ੍ਰਮਾਤਮਾ ਨੂੰ ਯਾਰ ਕਹਿ ਕੇ ਬੁਲਾਇਆ—

*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*

(ਅੰਗ ੭੦੩)

ਕਿਤੇ ਪ੍ਰਮਾਤਮਾ ਨੂੰ ਆਪਣਾ ਮਿੱਤਰ ਕਹਿ ਕੇ ਬੁਲਾਇਆ—

*ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥*

(ਅੰਗ ੧੦੯੪)

ਕਿਤੇ ਉਸ ਨਾਲ ਮਿੱਤਰ ਵਾਲਾ ਰਿਸ਼ਤਾ ਬਣਾ ਲਿਆ। ਕਿਤੇ ਉਸ ਨਾਲ ਪਿਤਾ ਵਾਲਾ ਰਿਸ਼ਤਾ ਬਣਾ ਲਿਆ। ਕਿਤੇ ਪੁੱਤਰ ਵਾਲਾ ਬਣਾ ਲਿਆ—

*ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥*

(ਅੰਗ ੧੦੩)

ਹੁਣ ਉਥੇ ਮਾਤਾ ਤੇ ਪਿਤਾ ਵਾਲਾ ਰਿਸ਼ਤਾ ਬਣਾ ਲਿਆ। ਕਿਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰਮਾਤਮਾ ਨੂੰ ਪਤੀ ਕਿਹਾ ਕਿ ਮੈਂ ਤੇਰੀ ਇਸਤਰੀ ਹਾਂ। ਤੂੰ ਮੇਰਾ ਕੰਤ ਹੈਂ—

*ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥*
*ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥*

(ਅੰਗ ੧੧੨੮)

*ਮੈ ਬਉਰੀ ਮੇਰਾ ਰਾਮੁ ਭਤਾਰੁ ॥*
*ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥*

(ਅੰਗ ੧੧੬੪)

ਅਸੀਂ ਦੁਨੀਆ ਤੇ ਰਿਸ਼ਤੇ ਬਣਾਉਂਦੇ ਹਾਂ—ਪਤੀ ਤੇ ਪਤਨੀ ਦਾ ਰਿਸ਼ਤਾ, ਪਿਤਾ ਤੇ ਪੁੱਤਰ ਦਾ ਰਿਸ਼ਤਾ, ਭੈਣ ਤੇ ਭਰਾ ਦਾ ਰਿਸ਼ਤਾ, ਮਾਪਿਆਂ ਦੇ ਰਿਸ਼ਤੇ। ਗੁਰਮੁਖੋ! ਸੱਚ ਜਾਣੋ, ਅਸੀਂ ਦੁਨੀਆ ਦੇ ਰਿਸ਼ਤਿਆਂ ਦਾ ਮਾਣ ਕਰਕੇ ਜਿਉਂਦੇ ਹਾਂ, ਪਰ ਜਿਨ੍ਹਾਂ ਦਾ ਅਸੀਂ ਮਾਣ ਕਰਦੇ ਹਾਂ, ਉਹਨਾਂ ਨਾਲ ਸਾਡਾ ਇਕ ਵੀ ਰਿਸ਼ਤਾ ਅੱਗੇ ਨਹੀਂ ਨਿੱਭਦਾ ਤੇ ਭਗਤਾਂ ਨੇ ਦੁਨੀਆਂ ਦੇ ਗੂੜ੍ਹੇ ਰਿਸ਼ਤੇ ਛੱਡ ਕੇ ਪ੍ਰਮਾਤਮਾ ਨਾਲ ਇਹੋ ਜਿਹਾ ਰਿਸ਼ਤਾ ਬਣਾਇਆ ਤੇ ਕਿਹਾ ਕਿ ਉਹ ਪਿਤਾ ਬਣ ਕੇ ਵੀ ਨਾਲ ਨਿੱਭਦਾ ਹੈ। ਉਹ ਭਰਾ ਬਣ ਕੇ ਵੀ ਨਾਲ ਨਿੱਭਦਾ ਹੈ। ਯਾਦ ਰੱਖੋ, ਜਿਸ ਕੋਲ ਤਨਹਾਈ ਆਉਂਦੀ ਹੈ, ਬੰਦਾ ਜਦੋਂ ਉਦਾਸ ਹੁੰਦਾ ਹੈ ਤਾਂ ਉਸ ਦਿਨ ਰੱਬ ਯਾਰ ਬਣ ਕੇ ਵੀ ਉਸ ਨਾਲ ਗੱਲਾਂ ਕਰਦਾ ਹੈ, ਕਿਉਂਕਿ ਹਰ ਵਕਤ ਉਸ ਦਾ ਸਹਾਰਾ ਉਹ ਬਣਿਆ ਹੈ।

ਇਕ ਤਾਂ ਪ੍ਰਮਾਤਮਾ ਦੀ ਸਿਫ਼ਤ ਕੀਤੀ ਗਈ ਹੈ ਬਾਣੀ ਵਿਚ। ਦੂਸਰਾ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਦੀ ਬੜੀ ਸਿਫ਼ਤ ਕੀਤੀ ਗਈ ਹੈ। ਬਹੁਤ ਹਿੱਸਾ ਬਾਣੀ ਦਾ ਗੁਰੂ ਦੀ ਸਿਫ਼ਤ ਵਿਚ ਹੈ। ਕਿਉਂਕਿ ਪ੍ਰਮਾਤਮਾ ਨਿਰਗੁਣ ਹੈ। ਪ੍ਰਮਾਤਮਾ ਨਿਰਾਕਾਰ ਹੈ। ਪ੍ਰਮਾਤਮਾ ਦਾ ਕੋਈ ਵੀ ਰੂਪ, ਰੇਖ, ਰੰਗ ਨਹੀਂ ਹੈ। ਇਕ ਨਿਰਾਕਾਰ ਵਾਲਾ ਪੱਖ ਦੇਖੀਏ। ਹੁਣ ਪ੍ਰਮਾਤਮਾ ਜਦੋਂ ਆਪਣੀ ਝਲਕ ਦਿਖਾਉਂਦਾ ਹੈ, ਆਕਾਰ ਧਾਰਨ ਕਰਦਾ ਹੈ, ਗੁਣ ਸਮੇਤ ਪਰਗਟ ਹੁੰਦਾ ਹੈ ਤਾਂ ਉਸ ਵੇਲੇ ਪ੍ਰਮਾਤਮਾ ਗੁਰੂ ਵਿਚੋਂ ਪ੍ਰਗਟ ਹੁੰਦਾ ਹੈ ਤੇ ਜਦੋਂ ਜਗਿਆਸੂ ਪ੍ਰਮਾਤਮਾ ਵਿਚੋਂ ਗੁਰੂ ਨੂੰ ਵੇਖਦਾ ਹੈ ਅਤੇ ਜਿੰਨੀਆਂ ਪ੍ਰਮਾਤਮਾ ਦੀਆਂ ਸਿਫ਼ਤਾਂ ਕਰਦਾ ਹੈ, ਓਨੀਆਂ ਗੁਰੂ ਦੀਆਂ ਗੱਲਾਂ ਕਰਨ ਲੱਗ ਪੈਂਦਾ ਹੈ ਤਾਂ ਹੀ ਬਾਣੀ ਵਿਚ ਆਇਆ ਹੈ ਅਤੇ ਅਸੀਂ ਪੜ੍ਹਦੇ ਹਾਂ—

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*

(ਅੰਗ ੧੬੬)

ਗੁਰੂ ਵਿਚ ਪ੍ਰਮਾਤਮਾ ਬੋਲਦਾ ਹੈ। ਗੁਰੂ ਪ੍ਰਮਾਤਮਾ ਦਾ ਰੂਪ ਹੈ। ਇਉਂ ਕਹਿ ਲਈਏ—

*ਗੁਰੁ ਪਰਮੇਸਰੁ ਏਕੋ ਜਾਣੁ॥*

(ਅੰਗ ੮੬੪)

ਹਜ਼ੂਰ ਨੇ ਕਿਹਾ ਕਿ ਗੁਰੂ ਤੇ ਪ੍ਰਮਾਤਮਾ ਇਕ ਹਨ। ਫਿਰ ਬੰਦਾ ਉਸ ਗੁਰੂ ਦੀ ਸਿਫਤ ਕਰਦਾ ਹੈ। ਗੁਰੂ ਦੀ ਸਿਫ਼ਤ ਕੀਤੀ ਗਈ ਬਾਣੀ ਵਿਚ ਤੇ ਅਨੇਕਾਂ ਸ਼ਬਦ ਕਹੇ ਗਏ। ਇਸ ਤੋਂ ਅੱਗੇ ਕਦੇ ਦੇਖੋ ਕਿ ਜਿੰਨਾ ਵੀ ਕੋਈ ਗੁਰੂ ਦੀ ਸਿਫ਼ਤ ਕਰੇਗਾ, ਉਹ ਇੰਨੀ ਅਚਰਜ ਵਡਿਆਈ ਹੈ ਕਿ ਜਿੰਨੀ ਤੁਸੀਂ ਗੁਰੂ ਦੀ ਵਡਿਆਈ ਕਰੋਗੇ, ਸੱਚ ਜਾਣੋ, ਪੂਰੇ ਗੁਰੂ ਦੀ ਵਡਿਆਈ ਉਸ ਸਿੱਖ ਦੇ ਅੰਦਰ ਪ੍ਰਵੇਸ਼ ਕਰ ਜਾਏਗੀ। ਜਿੰਨਾ ਕੁ ਵੱਡਾ ਗੁਰੂ ਹੈ, ਵਡਿਆਈ ਕਰਨ ਵਾਲੇ ਸਿੱਖ ਨੂੰ ਵੀ ਉਹ ਇੰਨਾ ਵੱਡਾ ਬਣਾ ਦਿੰਦਾ ਹੈ। ਇਥੇ ਬਾਣੀ ਵਿਚ ਵੀ ਇਕ ਫੁਰਮਾਨ ਹੈ। ਅਸੀਂ ਆਸਾ ਦੀ ਵਾਰ ਸੁਣਦੇ ਹਾਂ। ਇਹ ਬਾਣੀ ਮੈਂ ਇਸ ਕਰਕੇ ਲਈ ਹੈ ਕਿਉਂਕਿ ਕਈ ਵਾਰੀ ਅਸੀਂ ਸੋਚਦੇ ਹਾਂ ਕਿ ਇਹ ਸਾਡੇ ਆਪਣੇ ਖ਼ਿਆਲ ਹਨ। ਪ੍ਰਚਾਰਕ, ਕੀਰਤਨੀਆ ਬੋਲਦਾ ਹੈ, ਉਸ ਦੇ ਆਪਣੇ ਜਜ਼ਬੇ ਹਨ, ਪਰ ਜਿਹੜੀ ਅਸੀਂ ਬਾਣੀ ਪੜ੍ਹਦੇ ਹਾਂ, ਧੰਨ ਗੁਰੂ ਨਾਨਕ ਦੇਵ ਜੀ ਦੀ ਇਕ ਪਉੜੀ ਹੈ। ਕਹਿੰਦੇ ਹਨ ਤੂੰ ਜਿੰਨਾ ਕੁ ਵੱਡਾ ਗੁਰੂ ਨੂੰ ਕਹਿ ਸਕਦਾ ਹੈਂ, ਓਨਾ ਵੱਡਾ ਕਹਿ। ਹਜ਼ੂਰ ਦਾ ਬਚਨ ਹੈ—

*ਸਤਿਗੁਰੁ ਵਡਾ ਕਰਿ ਸਾਲਾਹੀਐ*

(ਆਸਾ ਦੀ ਵਾਰ)

ਇਸ ਦੇ ਅਰਥ ਹਨ ਕਿ ਆਪਣੇ ਗੁਰੂ ਨੂੰ ਵਡਾ ਕਹਿ ਕੇ ਕਈ ਵਾਰੀ ਮੈਂ ਸੋਚਦਾ ਹਾਂ ਕਿ ਜੋਤ ਗੁਰੂ ਨਾਨਕ ਸਾਹਿਬ ਦੀ ਸਾਰਿਆਂ ਵਿਚ ਵਰਤਦੀ ਹੈ।

ਸਿੰਘ ਸਾਹਿਬ ਗੁਰੂ ਨਾਨਕ ਸਾਹਿਬ ਦੀਆਂ ਕੁਝ ਸਾਖੀਆਂ ਸੁਣਾ ਕੇ ਗਏ ਹਨ। ਬੈਠਿਆਂ ਮਨ ਵਿਚ ਆਇਆ ਕਿ ਦੇਖੋ ਜੋਤ ਗੁਰੂ ਨਾਨਕ ਸਾਹਿਬ ਦੀ ਵਰਤੀ ਹੈ, ਪਰ ਜਦੋਂ ਗੁਰੂ ਅੰਗਦ ਦੇਵ ਜੀ ਨੂੰ ਪੁੱਛੋ ਤਾਂ ਉਹ ਕਹਿੰਦੇ ਹਨ ਕਿ ਨਹੀਂ, ਗੁਰੂ ਨਾਨਕ ਸਾਹਿਬ ਤੋਂ ਵੱਡਾ ਕੋਈ ਨਹੀਂ। ਗੁਰੂ ਰਾਮਦਾਸ ਜੀ ਨੂੰ ਪੁੱਛੋ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਤਾਂ ਰੁਲਦਿਆਂ ਕੀੜਿਆਂ ਨੂੰ ਗਲੇ ਹੀ ਗੁਰੂ ਨਾਨਕ ਸਾਹਿਬ ਨੇ ਲਾਇਆ ਹੈ। ਜੇ ਗੁਰੂ ਅਰਜਨ ਦੇਵ ਜੀ ਨੂੰ ਪੁੱਛੋ ਤਾਂ

ਉਹ ਕਹਿੰਦੇ ਹਨ, ਨਹੀਂ, ਭਾਈ, ਚੜ੍ਹਦੇ ਤੋਂ ਲਹਿੰਦੇ ਤੱਕ ਗੁਰੂ ਨਾਨਕ ਤੋਂ ਵੱਡਾ ਘਰ ਕੋਈ ਨਹੀਂ ਮਿਲਦਾ। ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ—

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥*

(ਅੰਗ ੧੫੦)

ਜਿਸ ਉੱਤੇ ਗੁਰੂ ਨਾਨਕ ਤੁੱਠ ਪਏ, ਉਸ ਨੂੰ ਹੋਰ ਸਿੱਖਿਆ ਦੀ ਕੀ ਲੋੜ ਹੈ। ਗੁਰੂ ਰਾਮਦਾਸ ਜੀ ਨੇ ਕਿਹਾ ਕਿ ਅਸੀਂ ਕੀੜਿਆਂ ਦੀ ਤਰ੍ਹਾਂ ਰੁਲਦੇ ਸੀ—

*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ*
*ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ*
*ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥*

(ਅੰਗ ੧੬੭)

ਗੁਰੂ ਅਰਜਨ ਦੇਵ ਜੀ ਨੇ ਕਿਹਾ—

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*

(ਅੰਗ ੭੫੦)

ਮੈਨੂੰ ਕੋਈ ਪਤਾ ਨਹੀਂ ਕਿ ਗਿਆਨ ਦੇ ਗ੍ਰੰਥ ਕਿਹੜੇ ਹਨ। ਇਹ ਨੁਕਤਾ ਸਮਝਿਉ। ਹੁਣ ਜੇ ਸਾਡੇ ਕੋਲ ਗਿਆਨ ਨਹੀਂ। ਜੇ ਕਿਸੇ ਬੰਦੇ ਕੋਲ ਧਿਆਨ ਨਹੀਂ, ਸਮਾਧੀ ਨਹੀਂ, ਉਸ ਨੂੰ ਧਿਆਨ ਲਾਉਣਾ ਨਹੀਂ ਆਉਂਦਾ ਤੇ ਉਸ ਦੇ ਕਰਮ ਵੀ ਚੰਗੇ ਨਹੀਂ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਮਨਾਂ! ਤੇਰੇ ਕੋਲ ਗਿਆਨ ਨਹੀਂ। ਤੇਰੇ ਕੋਲ ਧਿਆਨ ਨਹੀਂ। ਤੇਰੇ ਕੋਲ ਕਰਮ ਚੰਗੇ ਨਹੀਂ। ਤੂੰ ਪ੍ਰਮਾਤਮਾ ਦੀ ਸਾਰ ਨੂੰ ਨਹੀਂ ਜਾਣਿਆ ਤਾਂ ਤੇਰਾ ਬਣੇਗਾ ਕੀ? ਆਪੇ ਉੱਤਰ ਦਿੱਤਾ। ਉਹ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਸਭ ਤੋਂ ਵੱਡੇ ਹਨ। ਜਿਹੜਾ ਧੰਨ ਗੁਰੂ ਨਾਨਕ ਦੇਵ ਜੀ ਨੂੰ ਪੁਕਾਰਦਾ ਹੈ, ਉਸ ਨੂੰ ਗੁਰੂ ਨਾਨਕ ਦੇਵ ਰੱਖ ਲੈਂਦਾ ਹੈ। ਅਸੀਂ ਬਚਨ ਪੜ੍ਹਦੇ ਹਾਂ—

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ*

ਇਸ ਦਾ ਮਤਲਬ ਹੈ ਪ੍ਰਮਾਤਮਾ! ਮੈਂ ਗਿਆਨੀ ਨਹੀਂ। ਮੈਨੂੰ ਕੋਈ ਗਿਆਨ ਨਹੀਂ ਆਉਂਦਾ। ਮੈਂ ਧਿਆਨੀ ਵੀ ਨਹੀਂ। ਮੈਂ ਧਿਆਨ ਲਾ ਕੇ ਦੋ ਘੜੀਆਂ ਵੀ ਨਹੀਂ ਬੈਠ ਸਕਦਾ—

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ*

ਮੈਨੂੰ ਇਹ ਵੀ ਪਤਾ ਨਹੀਂ ਕਿ ਧਰਮ ਦੇ ਕਰਮ ਕੀ ਹੁੰਦੇ ਹਨ। ਬੰਦਾ ਜਿੰਨਾ ਗਿਆਨ ਧਿਆਨ ਦੇ ਕਰਮ ਉੱਤੇ ਅਮਲ ਕਰਦਾ ਹੈ, ਓਨਾ ਹੀ ਉਹ ਖ਼ੁਸ਼ਕ ਹੋ ਜਾਂਦਾ ਹੈ ਤੇ ਜਿੰਨਾ ਕਰਕੇ ਭੁੱਲ ਜਾਂਦਾ ਹੈ, ਓਨਾ ਅੰਦਰੋਂ ਭਿੱਜ ਜਾਂਦਾ ਹੈ—

*ਸਾਰ ਨ ਜਾਣਾ ਤੇਰੀ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਕਲ ਦਾ ਅਰਥ ਹੈ ਸੰਸਾਰ। ਕਹਿੰਦੇ ਹਨ ਮੇਰਾ ਤਾਂ ਗੁਰੂ ਨਾਨਕ ਦੇਵ ਪਾਤਿਸ਼ਾਹ ਇੰਨਾ ਵੱਡਾ ਹੈ, ਜਿਸ ਨੇ ਇਸ ਕਲਿਯੁਗ ਦੇ ਸੰਸਾਰ ਵਿਚ ਮੇਰੀ ਰੱਖ ਲਈ ਹੈ।

ਧੰਨ ਗੁਰੂ ਨਾਨਕ ਦੇਵ ਜੀ ਦੀ ਸਿਫ਼ਤ ਵਿਚ ਗੁਰੂ ਗ੍ਰੰਥ ਸਾਹਿਬ ਨੇ ਬਚਨ ਕਹੇ ਹਨ। ਮੈਂ ਉਸ ਪਉੜੀ ਵੱਲ ਆਵਾਂ। ਪਹਿਲੀ ਪ੍ਰਮਾਤਮਾ ਦੀ ਸਿਫਤ ਹੈ ਬਾਣੀ ਵਿਚ ਤੇ ਦੂਜੀ ਗੁਰੂ ਦੀ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ—

*ਸਤਿਗੁਰ ਵਡਾ ਕਰਿ ਸਾਲਾਹੀਐ*
*ਜਿਸ ਵਿਚਿ ਵਡੀਆ ਵਡਿਆਈਆ॥*
*ਸਹਿ ਮੇਲੇ ਤਾ ਨਦਰੀ ਆਈਆ॥*

ਗੁਰੂ ਵਿਚ ਬੜੀਆਂ ਵੱਡੀਆਂ ਵਡਿਆਈਆਂ ਹਨ ਤੇ ਪ੍ਰਮਾਤਮਾ ਜਦੋਂ ਕਿਸੇ ਨੂੰ ਗੁਰੂ ਨਾਲ ਮੇਲਦਾ ਹੈ ਤਾਂ ਉਸ ਨੂੰ ਗੁਰੂ ਦੀਆਂ ਵਡਿਆਈਆਂ ਦਿੱਸਣ ਲੱਗ ਪੈਂਦੀਆਂ ਹਨ—

*ਸਹਿ ਮੇਲੇ ਤਾ ਨਦਰੀ ਆਈਆ॥*
*ਜਾ ਤਿਸੁ ਭਾਣਾ ਤਾ ਮਨਿ ਵਸਾਈਆ॥*
*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥*

ਜਿਨ੍ਹਾਂ ਦੇ ਮੱਥੇ ਉੱਤੇ ਗੁਰੂ ਨੇ ਆਪਣਾ ਹੱਥ ਰੱਖ ਦਿੱਤਾ, ਉਹਨਾਂ ਵਿਚੋਂ ਬੁਰਿਆਈਆਂ ਬਾਹਰ ਕੱਢ ਦਿੱਤੀਆਂ—

*ਸਹਿ ਤੁਠੈ ਨਉ ਨਿਧਿ ਪਾਈਆ॥*

(ਆਸਾ ਦੀ ਵਾਰ)

ਜਿੰਨੀ ਵਡਿਆਈ ਗੁਰੂ ਕੋਲ ਸੀ ਅਤੇ ਜੇ ਕੋਈ ਗੁਰੂ ਨੂੰ ਵੱਡਾ ਕਹੇਗਾ ਤਾਂ ਓਨੀ ਵਡਿਆਈ ਉਸ ਵਿਚ ਵੀ ਆ ਜਾਵੇਗੀ। ਹੁਣ ਇਕ ਹੋਰ ਬੇਨਤੀ ਹੈ। ਭੱਟਾਂ ਨੇ ਸਵੱਯਾਂ ਦੀ ਗੱਲ ਕੀਤੀ ਹੈ ਕਿ ਤਕਰੀਬਨ ਜਿਹੜੇ ਅੰਮ੍ਰਿਤ ਵੇਲੇ ਸਵੇਰੇ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਦੇ ਹਨ, ਗੁਰੂ ਰਾਮਦਾਸ ਜੀ ਦੀ ਸਿਫ਼ਤ ਵਿਚ ਸਵੱਯੇ ਪੜ੍ਹੇ ਜਾਂਦੇ ਹਨ। ਗੁਰੂ ਸਾਹਿਬ ਦੀ ਸਿਫ਼ਤ ਵਿਚ ਇਕ ਸਵੱਯਾ ਹੈ। ਉਸ ਵਿਚ ਭੱਟਾਂ ਨੇ ਕਿਹਾ ਹੈ ਕਿ ਗੁਰੂ ਨੂੰ ਧੰਨ ਧੰਨ ਕਹੋ। ਧੰਨ ਦਾ ਅਰਥ ਹੈ ਸਿਫ਼ਤ ਕਰਨੀ। ਉਸ ਨੂੰ ਚੰਗਾ ਕਹਿਣਾ ਹੈ ਤਾਂ ਦਿਲੋਂ ਕਹੋ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਤਰ ਆਤਮੇ ਤੋਂ ਆਵਾਜ਼ ਨਿਕਲੇ। ਜਿਸ ਗੁਰੂ ਨੂੰ ਚੇਤੇ ਕੀਤਿਆਂ ਬੰਦੇ ਦੇ ਅੰਦਰ ਦਿਨ-ਬ-ਦਿਨ ਨਾਮ ਦਾ ਹੋਰ ਰੰਗ ਲੱਗਦਾ ਹੈ। ਜਿੰਨਾ ਉਹ ਅੱਜ ਨਾਮ ਜਪਦਾ ਹੈ, ਅਗਲੇ ਦਿਨ ਚਾਅ ਹੋਰ ਪੈਦਾ ਹੁੰਦਾ ਹੈ। ਕਹਿੰਦਾ ਹੈ ਕਿ ਪ੍ਰਮਾਤਮਾ! ਮੈਨੂੰ ਨਾਮ ਜਪਣ ਦੀ ਹੋਰ ਤਾਕਤ ਦੇ। ਸੱਚ ਹੈ ਗੁਰਮੁਖੋ! ਨਾਮ ਦੀ ਵੀ ਇਕ ਅੱਗ ਹੈ। ਭਾਵੇਂ ਅੱਗ ਅਸੀਂ ਤ੍ਰਿਸ਼ਨਾ ਨੂੰ ਕਹਿੰਦੇ ਹਾਂ। ਵਿਕਾਰਾਂ ਨੂੰ ਕਹਿੰਦੇ ਹਾਂ ਪਰ ਬਾਣੀ ਨੇ ਨਾਮ ਨੂੰ ਵੀ ਇਕ ਅੱਗ ਕਿਹਾ ਹੈ। ਕਹਿੰਦੇ ਹਨ ਕਿ ਇਹ ਅਜਿਹੀ ਅੱਗ ਹੈ ਕਿ ਜਿਹੜੀ ਅੰਦਰ ਪੈਦਾ ਹੋ ਜਾਏ ਤਾਂ ਕਈ ਵਾਰੀ ਦਿਨ ਤੇ ਰਾਤ ਦਾ ਸਮਾਂ ਵੀ ਛੋਟਾ ਲੱਗਣ ਲੱਗ ਪੈਂਦਾ ਹੈ।

ਪ੍ਰਮਾਤਮਾ ਨੇ ਅੱਠ ਪਹਿਰ ਬਣਾਏ ਹਨ, ਇਹ ਵੀ ਛੋਟੇ ਲੱਗਦੇ ਪਏ ਹਨ। ਜੇ ਅੱਠ ਪਹਿਰ ਦੀ ਥਾਂ ਇਹ ਬਾਰਾਂ ਪਹਿਰ ਹੁੰਦੇ ਤਾਂ ਵੀ ਛੋਟੇ ਲੱਗਣੇ ਸਨ, ਕਿਉਂਕਿ ਅੰਦਰ ਨਾਮ ਦੀ ਤੜਪ ਪੈਦਾ ਹੋ ਜਾਏ ਤਾਂ ਉਮਰ ਵੀ ਥੋੜੀ ਲੱਗਣ ਲੱਗ ਪੈਂਦੀ ਹੈ। ਵਕਤ ਥੋੜ੍ਹਾ ਹੈ ਪਰ ਜੱਪਣਾ ਉਸ ਨੂੰ ਬਹੁਤ ਸੀ। ਗੁਰੂ ਜੀ ਕਹਿੰਦੇ ਹਨ ਕਿ ਜੇਕਰ ਕੋਈ ਇਨਸਾਨ ਗੁਰੂ ਨੂੰ ਯਾਦ ਕਰੇਗਾ ਤਾਂ ਉਸ ਦੇ ਅੰਦਰ ਨਾਮ ਦਿਨ-ਬ-ਦਿਨ ਹੋਰ ਵਧੇਗਾ। ਜੇ ਕੋਈ ਗੁਰੂ ਨੂੰ ਚੇਤੇ ਕਰੇਗਾ ਤਾਂ ਉਸ ਦੇ ਅੰਦਰ ਦੀ ਅੱਗ ਮਿਟੇਗੀ। ਜੇ ਕੋਈ ਗੁਰੂ ਨੂੰ ਚੇਤੇ ਕਰੇਗਾ ਤਾਂ ਉਸ ਨੂੰ ਰਿਧੀਆਂ-ਸਿਧੀਆਂ ਤੇ ਨੌਂ ਨਿਧੀਆਂ ਮਿਲਣਗੀਆਂ।

ਉਹ ਕਿਹੜਾ ਗੁਰੂ ਹੈ ? ਕਹਿੰਦੇ ਹਨ, ਉਹ ਧੰਨ ਗੁਰੂ ਰਾਮਦਾਸ ਹੀ ਹੈ, ਜਿਸ ਨੂੰ ਚੇਤੇ ਕੀਤਿਆਂ ਅੰਦਰ ਦੇ ਦੁੱਖ ਕੱਟੇ ਜਾਂਦੇ ਹਨ। ਸੁੱਖ ਘਰ ਵਿਚ ਆਉਂਦਾ ਹੈ। ਉਸ ਗੁਰੂ ਨੂੰ ਧੰਨ ਕਹੋ, ਜਿਸ ਦਾ ਨਾਮ ਲੈਂਦਿਆਂ ਪ੍ਰਮਾਤਮਾ ਮਿਲ ਜਾਂਦਾ ਹੈ। ਪ੍ਰਮਾਤਮਾ ਦੀ ਸਿਫ਼ਤ ਤੇ ਤੀਸਰੀ ਬਾਣੀ ਵਿਚ ਜਿਹੜੀ ਸਿਫ਼ਤ ਗੁਰੂ ਤੋਂ ਬਾਅਦ ਕੀਤੀ ਹੈ, ਉਹ ਗੁਰੂ ਨਾਲ ਜੁੜੇ ਹੋਏ ਉਸ ਸਿੱਖ ਦੀ ਕੀਤੀ ਹੈ। ਸਿੱਖ ਕੌਣ ਹੈ ? ਕਹਿਣ ਨੂੰ ਸਾਰੇ ਅਸੀਂ ਸ਼ਬਦ ਵਰਤਦੇ ਹਾਂ ਸਿੱਖ।

ਦੇਖੋ ਗੁਰੂ ਰਾਮਦਾਸ ਜੀ ਨੇ ਇਕ ਮਰਿਆਦਾ ਬਣਾਈ। ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਕ ਸਲੋਕ ਵਿਚ ਸਿੱਖ ਦੇ ਪੂਰੇ ਜੀਵਨ ਨੂੰ ਉਸ ਨੇ ਸਵੇਰ ਤੋਂ ਸ਼ਾਮ ਤੱਕ ਕੀ ਕਰਨਾ ਹੈ, ਉਸ ਨੂੰ ਬਿਆਨ ਕਰ ਦਿੱਤਾ।

ਜਦੋਂ ਸਿਆਣਿਆਂ ਨੇ ਸਿੱਖੀ ਦੀ ਗਿਣਤੀ ਕੀਤੀ, ਤਾਂ ਕਹਿਣ ਲੱਗੇ ਕਿ ਕੋਈ ਭੇਖ ਕਰਕੇ ਸਿੱਖ ਬਣਦੇ ਹਨ। ਕੋਈ ਲਾਲਚ ਕਰਕੇ ਸਿੱਖ ਬਣਦੇ ਹਨ। ਕੋਈ ਪਦਵੀ ਕਰਕੇ ਸਿੱਖ ਬਣਦੇ ਹਨ, ਕੋਈ ਵੇਖਾ ਵੇਖੀ ਸਿੱਖ ਬਣਦੇ ਹਨ। ਇਕ ਉਹ ਹੈ ਜੋ ਆਪਣੇ ਗੁਰੂ ਦੀ ਪ੍ਰਸੰਨਤਾ ਲੈਣ ਲਈ ਅਤੇ ਪ੍ਰਮਾਤਮਾ ਨੂੰ ਪਾਉਣ ਲਈ ਸਿੱਖ ਬਣਦਾ ਹੈ। ਉਹ ਸਿੱਖ ਕਿਵੇਂ ਦਾ ਹੈ? ਕਿਉਂਕਿ ਜਿੰਨੀ ਦੇਰ ਸਿੱਖ ਦੀ ਪਰਿਭਾਸ਼ਾ ਬਾਰੇ ਹੀ ਪਤਾ ਨਹੀਂ ਤਾਂ ਫਿਰ ਕਿਵੇਂ ਸਿੱਖੀ ਕਮਾਈ ਜਾਵੇਗੀ ?

ਹਰੇਕ ਚੀਜ਼ ਦਾ ਕੋਈ ਨੇਮ ਹੈ। ਕਿਹੜੀ ਚੀਜ਼ ਨੇਮ ਵਿਚ ਹੈ, ਮਰਿਆਦਾ ਵਿਚ ਹੈ ? ਸਿੱਖੀ ਦੀ ਇਕ ਮਰਿਆਦਾ ਹੈ। ਪਾਣੀ ਸਾਡੇ ਸਾਰਿਆਂ ਦੀ ਜ਼ਿੰਦਗੀ ਦਾ ਆਧਾਰ ਹੈ। ਪਾਣੀ ਪੀਂਦੇ ਹਾਂ ਤਾਂ ਸਾਨੂੰ ਜੀਵਨ ਮਿਲਦਾ ਹੈ। ਇਹ ਪਾਣੀ ਜੇ ਅਸੀਂ ਗਿਲਾਸ ਵਿਚ ਪੀਏ ਤਾਂ ਸਾਨੂੰ ਸੁਖ ਮਿਲੇਗਾ। ਪਾਣੀ ਬੁੱਕ ਬਣਾ ਕੇ ਨਲਕੇ ਜਾਂ ਖੂਹ ਤੋਂ ਪੀਵਾਂਗੇ ਤਾਂ ਸਾਨੂੰ ਸੁੱਖ ਮਿਲੇਗਾ, ਪਰ ਜੇ ਮੀਂਹ ਜ਼ਿਆਦਾ ਪੈ ਜਾਏ ਅਤੇ ਇਹ ਪਾਣੀ ਹੜ੍ਹ ਦਾ ਰੂਪ ਧਾਰਨ ਕਰ ਲਏ ਤਾਂ ਆਪਾਂ ਕਹਾਂਗੇ ਕਿ ਬਾਬਾ ਜੀ ਨੇ ਕਿਹਾ ਹੈ—

*ਪਹਿਲਾ ਪਾਣੀ ਜੀਉ ਹੈ*

(ਅੰਗ ੪੭੨)

ਜੀਉ ਤਾਂ ਹੈ ਜੇ ਪਾਣੀ ਮਰਿਆਦਾ ਵਿਚ ਚੱਲਦਾ ਹੈ। ਪਰ ਜੇ ਪਾਣੀ ਬੇਮਰਿਆਦਾ ਹੋ ਕੇ ਦਰਿਆਵਾਂ ਦੇ ਕੰਢਿਆਂ ਨੂੰ ਤੋੜਨ ਲੱਗ ਪਵੇ ਤਾਂ ਬੇਮਰਿਆਦਾ ਹੋਇਆ ਪਾਣੀ ਕਈ ਵਾਰੀ ਪਿੰਡਾਂ ਦੇ ਪਿੰਡ ਰੋੜ ਕੇ ਲੈ ਜਾਂਦਾ ਹੈ। ਪਾਣੀ ਜ਼ਿੰਦਗੀ ਹੈ ਜੇਕਰ ਮਰਿਆਦਾ ਵਿਚ ਰਹੇ। ਬੇਮਰਿਆਦਾ ਪਾਣੀ ਕਈ ਵਾਰੀ ਤਬਾਹੀ ਦਾ ਕਾਰਨ ਬਣ ਜਾਂਦਾ ਹੈ। ਕਹਿੰਦੇ ਹਨ ਜਦੋਂ ਮਨੁੱਖ ਧਰਮਸ਼ਾਲਾ ਵਿਚ ਜਾਂਦਾ ਹੈ ਤਾਂ ਉਥੇ ਕੋਈ ਸ਼ੰਕਾ ਨਹੀਂ ਰੱਖਦਾ। ਹਰ ਸ਼ੰਕਾ ਨੂੰ ਮਿਟਾ ਕੇ ਉਹ ਗੁਰੂ ਦੀ ਸੇਵਾ ਕਰਦਾ ਹੈ। ਉਹ ਧਰਮ ਦੀ ਕਿਰਤ ਕਰਦਾ ਹੈ। ਅੰਮ੍ਰਿਤ ਵੇਲੇ ਨਾਮ ਜੱਪਣ ਦਾ ਸਮਾਂ ਹੁੰਦਾ ਹੈ। ਸਾਰੀ ਰਾਤ ਬੰਦਾ ਜਾਗਦਾ ਹੈ, ਖ਼ੁਸ਼ੀ ਵਿਚ ਹੋਵੇ ਚਾਹੇ ਗ਼ਮੀ ਵਿਚ ਹੋਵੇ। ਜਦੋਂ ਅੰਮ੍ਰਿਤ ਵੇਲਾ ਹੁੰਦਾ ਹੈ ਤਾਂ ਕਹਿੰਦੇ ਹਨ ਕਿ ਰੋਗੀ ਵੀ ਦਵਾਈ ਤੋਂ ਬਿਨਾਂ ਸੌਂ ਜਾਂਦੇ ਹਨ। ਮੈਂ ਸਵੇਰੇ

ਆਲਸ ਦੀ ਰਜ਼ਾਈ ਪਾਉਂਦਾ ਹਾਂ। ਲੋਕ ਸੁੱਤੇ ਰਹਿੰਦੇ ਹਨ। ਸਾਰੀ ਦੁਨੀਆ ਅੰਮ੍ਰਿਤ ਵੇਲੇ ਆਲਸ ਵਿਚ ਘੁਰਾੜੇ ਮਾਰਦੀ ਹੈ, ਪਰ ਤੇਰੇ ਨਾਮ ਦੇ ਨਿਵਾਜੇ ਹੋਏ ਗੁਰਸਿੱਖ, ਜਿਥੇ ਵੀ ਮੈਂ ਵੇਖਦਾ ਹਾਂ, ਅੰਮ੍ਰਿਤ ਵੇਲੇ ਨਾਮ ਦੀ ਖ਼ੁਰਾਕ ਵਿਚ ਜੁੜ ਜਾਂਦੇ ਹਨ। ਉਹਨਾਂ ਨੇ ਆਲਸ ਦੀ ਰਜ਼ਾਈ ਵਿਚ ਵੀ ਸੁਰਾਖ਼ ਕਰ ਦਿੱਤੇ ਹਨ।

ਸੱਚ ਜਾਣੋ, ਹਰ ਬੰਦੇ ਨੂੰ ਰਜ਼ਾਈ ਨੇ ਜਕੜਿਆ ਹੋਇਆ ਹੈ। ਕੁਕਰਮ ਵਾਸਤੇ ਬੰਦਾ ਜਾਗ ਸਕਦਾ ਹੈ ਪਰ ਉਸ ਨੂੰ ਨਾਮ ਜਪਣ ਵੇਲੇ ਆਲਸ ਪੈ ਜਾਂਦਾ ਹੈ। ਕਹਿੰਦੇ ਹਨ ਕਿ ਚੰਗੇ ਕੰਮ ਲਈ ਬੰਦਾ ਗੱਲ ਕੱਲ੍ਹ 'ਤੇ ਪਾਉਂਦਾ ਹੈ ਤੇ ਮਾੜਾ ਕੰਮ ਕਰਨ ਲਈ ਬੰਦਾ ਅੱਜ ਹੀ ਤਿਆਰ ਰਹਿੰਦਾ ਹੈ। ਨਿੰਦਿਆ ਕਦੇ ਕਿਸੇ ਨੇ ਕੱਲ੍ਹ 'ਤੇ ਨਹੀਂ ਪਾਈ। ਝੂਠ ਨੂੰ ਕਿਸੇ ਨੇ ਕਦੇ ਕੱਲ੍ਹ 'ਤੇ ਨਹੀਂ ਪਾਇਆ। ਨਾਮ ਤੇ ਧਰਮ ਨੂੰ ਅਸੀਂ ਕੱਲ੍ਹ 'ਤੇ ਪਾ ਦਿੰਦੇ ਹਾਂ। ਹਜ਼ੂਰ ਨੇ ਕਿਹਾ ਹੈ ਕਿ ਸਿੱਖ ਉਹੀ ਹੈ ਜਿਹੜਾ ਅੰਮ੍ਰਿਤ ਵੇਲੇ ਉੱਦਮ ਕਰਦਾ ਹੈ। ਬਾਣੀ ਵਿਚ ਆਇਆ ਹੈ—

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

ਉਹ ਇਸ਼ਨਾਨ ਕਰਦਾ ਹੈ। ਅੰਮ੍ਰਿਤ ਦੇ ਸਰੋਵਰ ਵਿਚ ਜਾ ਕੇ ਇਸ਼ਨਾਨ ਕਰਦਾ ਹੈ। ਹਜ਼ੂਰ ਨੇ ਕਿਹਾ—

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*

ਸਿੱਖ ਉਹ ਹੈ ਜਿਹੜਾ ਗੁਰੂ ਦੇ ਉਪਦੇਸ਼ ਨੂੰ ਰਸਨਾ ਨਾਲ ਜੱਪੇ। ਰਸਨਾ ਨਾਲ ਉਸ ਨੂੰ ਪੁਕਾਰੇ। ਉਸ ਦੇ ਸਾਰੇ ਦੁੱਖ, ਸਾਰੇ ਪਾਪ ਕੱਟੇ ਜਾਣਗੇ। ਦੋ ਥਾਵਾਂ 'ਤੇ ਪਾਪ ਪਰਗਟ ਹੁੰਦੇ ਹਨ। ਕਿਉਂਕਿ ਗੁਰੂ ਨੇ ਕਿਹਾ ਹੈ ਕਿ ਜਿਹੜਾ ਸਿੱਖ ਨਾਮ ਜਪੇਗਾ, ਉਸ ਦੇ ਪਾਪ ਸੜਨਗੇ। ਗੁਰੂ ਦਾ ਉਪਦੇਸ਼ ਹੈ—

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

(ਅੰਗ ੩੦੫)

ਇਕ ਤਾਂ ਪਾਪ ਉਦੋਂ ਪਰਗਟ ਹੁੰਦਾ ਹੈ, ਜਦੋਂ ਬੰਦਾ ਧਰਮ ਕਮਾਉਣ ਲਈ ਤੁਰਦਾ ਹੈ ਤੇ ਦੂਜਾ ਕੀਤੇ ਹੋਏ ਪਾਪ ਉਦੋਂ ਪਰਗਟ ਹੁੰਦੇ ਹਨ ਜਦੋਂ ਮੌਤ ਸਾਹਮਣੇ ਆਉਂਦੀ ਹੈ। ਜਦੋਂ ਬੰਦੇ ਦਾ ਅਖ਼ੀਰਲਾ ਸਮਾਂ ਆਉਂਦਾ ਹੈ ਤਾਂ ਸੱਚ ਜਾਣੋ, ਕੀਤੇ ਹੋਏ ਪਾਪ ਪਰਗਟ ਹੁੰਦੇ ਹਨ। ਕਿੰਨਾ ਚੰਗਾ ਹੋਵੇ ਜੇ ਨਾਮ ਜੱਪੀਏ। ਨਾਮ ਪਾਪਾਂ ਨੂੰ ਕੱਟਦਾ ਹੈ, ਪਰ ਇਥੇ ਇਕ ਸਵਾਲ ਖੜਾ ਹੋਵੇਗਾ

ਕਿ ਪਾਪ ਕੀਤੇ ਹਨ ਬੰਦੇ ਨੇ 90 ਸਾਲ, 100 ਸਾਲ ਤੇ ਨਾਮ ਦੀ ਸੰਗਤ ਕੀਤੀ ਹੈ ਅੱਧਾ ਘੰਟਾ। ਗੁਰਮੁਖੋ! ਅੱਧਾ ਘੰਟਾ ਤਾਂ ਬੜੀ ਦੂਰ ਦੀ ਗੱਲ ਹੈ, ਪਰਮਾਤਮਾ ਨੇ ਤਾਂ ਇੰਨੀ ਖੁੱਲ੍ਹ ਦੇ ਦਿੱਤੀ ਹੈ ਆਪਣੇ ਨਾਮ ਬਾਰੇ ਕਿ ਕਿਤੇ ਟਿੱਕ ਕੇ ਤੈਨੂੰ ਅੱਧਾ ਸਵਾਸ ਵੀ ਨਾਮ ਚੇਤੇ ਆ ਗਿਆ ਤਾਂ 100 ਜਨਮਾਂ ਦੇ ਪਾਪ ਕੱਟੇ ਜਾਂਦੇ ਹਨ। ਜਦੋਂ ਕੋਈ ਸਿੱਖ ਤੇਰੇ ਨਾਲ ਮਨੋ-ਤਨੋ ਜੁੜਿਆ ਹੋਵੇ ਤਾਂ ਸਰਦੀ ਗਰਮੀ ਵਿਚ ਉਸ ਦੇ ਪੈਰਾਂ ਵਿਚ ਪਾਉਣ ਵਾਲਾ ਜਿਹੜਾ ਜੋੜਾ ਹੈ, ਉਸ ਦੇ ਪੈਰ ਦੀ ਜਿਹੜੀ ਜੁੱਤੀ ਹੈ, ਉਹ ਮੇਰੀ ਚਮੜੀ ਦੀ ਬਣਾ ਦਿਉ, ਕਿਉਂਕਿ ਮੈਂ ਇਹ ਸੇਵਾ ਕਰ ਸਕਦਾ ਹਾਂ। ਜਿਵੇਂ ਜੁੱਤੀ ਕੋਈ ਨਹੀਂ ਉਤਾਰਦਾ ਇਵੇਂ ਹੀ ਮੈਂ ਸਿੱਖ ਦੇ ਚਰਨਾਂ ਦੀ ਛੁਹ ਹਰ ਵੇਲੇ ਪਾ ਸਕਾਂ। ਉਹਨਾਂ ਦਾ ਬਚਨ ਅਸੀਂ ਪੜ੍ਹਦੇ ਹਾਂ—

***ਸਿਰ ਉਚਾ ਨੀਵੇ ਚਰਣ ਸਿਰਿ ਪੈਰੀ ਪਾਂਦੇ।***

(ਵਾਰ ੯, ਪਉੜੀ ੭੮)

ਕਹਿੰਦੇ ਹਨ, ਸਿਰ ਸਭ ਤੋਂ ਉੱਤੇ ਹੈ। ਕਦੀ ਕਿਸੇ ਨੇ ਮੱਥੇ ਨੂੰ ਮੱਥਾ ਟੇਕਿਆ ਹੈ ? ਕਦੀ ਕਿਸੇ ਨੇ ਮੱਥੇ ਦੀ ਧੂੜ ਲੈ ਕੇ ਮੱਥੇ ਨੂੰ ਲਾਈ ਹੈ ? ਸਿਰ ਉੱਚਾ ਬੜਾ ਹੈ, ਪਰ ਯਾਦ ਰੱਖਿਉ, ਇੰਨੇ ਉੱਚੇ ਸਿਰ ਦੀ ਬੰਦਖ਼ਲਾਸੀ ਉਦੋਂ ਹੋਵੇਗੀ ਜਿਸ ਦਿਨ ਪੈਰਾਂ ਹੇਠਾਂ ਝੁੱਕੇਗਾ। ਸਿਰ ਨੂੰ ਝੁੱਕਣਾ ਪੈਂਦਾ ਹੈ। ਪਹਿਲੀ ਗੱਲ ਦੇਖੋ, ਪੈਰਾਂ ਵਿਚ ਸਿਰ ਕਿਉਂ ਡਿੱਗ ਪਿਆ ? ਇਕੱਲਾ ਸਿਰ ਨਹੀਂ, ਇਸ ਨੇ ਸਾਡੇ ਸਰੀਰ ਨੂੰ ਝੁੱਕਿਆ ਦੇਖਿਆ ਹੈ। ਇਸ ਵਿਚ ਨੱਕ, ਕੰਨ, ਅੱਖਾਂ, ਮੂੰਹ, ਹੱਥ, ਕਹਿੰਦੇ ਹਨ ਹੱਦ ਹੋ ਗਈ, ਇਹ ਤਾਂ ਸਾਰੀ ਦੇਹ ਨੂੰ ਝੁਕਾਈ ਫਿਰਦਾ ਹੈ।

ਅਸੀਂ ਕਿਸੇ ਹੋਰ ਨੂੰ ਨਹੀਂ ਪੂਜਦੇ, ਸਿਰਫ ਚਰਨਾਂ ਨੂੰ ਕਿਉਂ ਪੂਜਦੇ ਹਾਂ? ਇਹਨਾਂ ਪੈਰਾਂ ਨੇ ਕੀ ਕਰਮ ਕਰ ਲਿਆ ਹੈ ਕਿ ਸਾਰੇ ਇਹਨਾਂ ਦੀ ਹੀ ਸਿਫ਼ਤ ਕਰਦੇ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਗੱਲ ਸੁਣੋ, ਇਸ ਦਾ ਕਾਰਨ ਇਹ ਹੈ ਕਿ ਤੇਰੀਆਂ ਅੱਖਾਂ ਨੇ ਜਦੋਂ ਤੂੰ ਘਰੋਂ ਚੱਲਿਆ ਤਾਂ ਘੰਟੇ ਬਾਅਦ ਦਰਸ਼ਨ ਕੀਤੇ ਹਨ। ਤੇਰੇ ਕੰਨਾਂ ਨੇ ਉਦੋਂ ਕੀਰਤਨ ਦੀ ਆਵਾਜ਼ ਸੁਣੀ, ਜਦੋਂ ਤੂੰ ਸੰਗਤ ਵਿਚ ਆਇਆ। ਤੇਰੀ ਜ਼ੁਬਾਨ ਨੇ ਸ਼ਬਦ ਉਦੋਂ ਬੋਲਿਆ, ਜਦੋਂ ਤੂੰ ਕੀਰਤਨ ਸੁਣਿਆ, ਪਰ ਤੇਰੇ ਪੈਰਾਂ ਦੀ ਹਾਜ਼ਰੀ ਉਦੋਂ ਲੱਗ ਗਈ ਜਦੋਂ ਤੂੰ ਆਪਣੇ ਘਰ ਦੀ ਦਹਿਲੀਜ਼ ਲੰਘ ਕੇ ਸੰਗਤ ਵਿਚ ਆਉਣਾ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾਂ ਸਰੀਰ ਵਿਚੋਂ ਕਿਸੇ ਦੀ ਹਾਜ਼ਰੀ ਲੱਗਦੀ ਹੈ ਤਾਂ ਉਹ ਇਨਸਾਨ ਦੇ ਪੈਰ ਹਨ। ਜਿਨ੍ਹਾਂ ਦੇ ਮਸਤਕ ਦੇ ਭਾਗ ਚੰਗੇ ਹਨ, ਉਹਨਾਂ ਨੂੰ

ਗੁਰਸਿੱਖਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਹੁੰਦੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ, ਅਸੀਂ ਇਸ ਗੱਲ ਨੂੰ ਸਮਝੀਏ। ਮੈਂ ਫਿਰ ਬੇਨਤੀ ਕਰਾਂ ਕਿ ਕਦੇ ਵੀ ਆਪਣੀ ਜ਼ਿੰਦਗੀ ਵਿਚ ਜੇ ਕਿਸੇ ਸਿੱਖ ਦਾ ਅਦਬ ਨਹੀਂ ਕਰ ਸਕਦੇ ਤਾਂ ਉਸ ਦੇ ਲਈ ਸੰਕੋਚ ਕੇ ਨਿੰਦਿਆ ਦੇ ਸ਼ਬਦ ਵੀ ਕਦੇ ਨਾ ਕਹਿਣਾ। ਕੋਈ ਪਤਾ ਨਹੀਂ ਅੰਦਰੋਂ ਕਿੰਨਾ ਕੁ ਕੋਈ ਜੁੜਿਆ ਹੈ। ਜੇ ਤੂੰ ਸਿਫ਼ਤ ਨਹੀਂ ਕਰ ਸਕਦਾ ਤਾਂ ਨਿੰਦਿਆ ਵੀ ਨਾ ਕਰੀਂ। ਜੇ ਕਿਸੇ ਨੂੰ ਪੰਗਤ ਵਿਚ ਬਿਠਾ ਕੇ ਸੇਵਾ ਨਹੀਂ ਕਰ ਸਕਦਾ ਤਾਂ ਕਿਸੇ ਨੂੰ ਪੰਗਤ ਵਿਚੋਂ ਧੱਕੇ ਵੀ ਨਾ ਮਾਰੀਂ। ਜੇ ਕਿਸੇ ਦਾ ਭਲਾ ਨਹੀਂ ਕਰ ਸਕਦਾ ਤਾਂ ਜ਼ੁਬਾਨ ਨਾਲ ਕਿਸੇ ਦਾ ਬੁਰਾ ਵੀ ਨਾ ਕਹੀਂ।

ਸਤਿਗੁਰੂ ਜੀ ਕ੍ਰਿਪਾ ਕਰਨ ਤੇ ਸਾਨੂੰ ਸਾਰਿਆਂ ਨੂੰ ਸੁਮੱਤ ਬਖ਼ਸ਼ਣ। ਅਖ਼ੀਰ ਵਿਚ ਭਾਈ ਸਾਹਿਬ ਨੇ ਜੋ ਸ਼ਬਦ ਪੜ੍ਹਿਆ ਸੀ, ਅਸੀਂ ਗੁਰੂ ਕੋਲੋਂ ਉਹ ਦਾਤ ਲੈ ਕੇ ਜਾਣੀ ਹੈ—

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥*

(ਅੰਗ ੮੧੯)

ਕਾਰ ਦਾ ਅਰਥ ਹੈ ਲਕੀਰ। ਕਹਿੰਦੇ ਹਨ, ਜਿਥੇ ਚਾਰ ਚੁਫੇਰੇ ਨਾਮ ਦੀ ਲਕੀਰ ਖਿੱਚ ਦੇਈਏ, ਉਸ ਨੂੰ ਤੱਤੀ ਵਾਉ ਵੀ ਨਹੀਂ ਲੱਗਦੀ। ਧੰਨ ਗੁਰੂ ਨਾਨਕ ਸਾਹਿਬ ਜੀ ਕ੍ਰਿਪਾ ਕਰੋ। ਗੁਰੂ ਗ੍ਰੰਥ ਸਾਹਿਬ ਜੀ, ਆਪਣੀ ਸਿੱਖੀ ਦੀ ਦਾਤ ਬਖ਼ਸ਼ੋ। ਤਰਸ ਕਰਕੇ ਅੰਮ੍ਰਿਤ ਦੀਆਂ ਦਾਤਾਂ ਬਖ਼ਸ਼ੋ। ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਨਾਮ ਬਾਣੀ ਦਾ ਅਭਿਆਸ ਬਖ਼ਸ਼ੋ। ਹਰ ਇਕ ਦੀ ਭਾਵਨਾ ਸ਼ਬਦ 'ਤੇ ਬਣ ਸਕੇ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ

ਪਰਮ ਸਨਮਾਨਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਬੈਠੀ ਸਾਧ ਸੰਗਤ ਜੀਉ! ਗੁਰੂ ਬਖ਼ਸ਼ੀ ਫ਼ਤਹਿ ਪ੍ਰਵਾਨ ਕਰੋ ਜੀ—ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸੱਚੇ ਪਾਤਿਸ਼ਾਹ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਅੰਦਰ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਕੀਤਾ, ਜੋ ਆਪਾਂ ਉਚਾਰਨ ਕਰ ਰਹੇ ਹਾਂ। ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਬਾਣੀ ਵਿਚ ਉਸ ਵੇਲੇ ਪੰਜ ਗੁਰੂ ਸਾਹਿਬਾਨ ਦੇ ਅਮੋਲਕ ਬਚਨ ਗੁਰਬਾਣੀ ਅੰਦਰ ਦਰਜ ਹਨ, ਉਥੇ ਪੰਜ ਗੁਰੂ ਸਾਹਿਬਾਨਾਂ ਵਿਚੋਂ ਖ਼ਾਸ ਕਰਕੇ ਭੱਟ ਜੋ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ ਤੇ ਜੋ ਕੁਝ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਉਸ ਵੇਲੇ ਗੁਰੂ ਘਰ ਵਿਚ ਰਹਿਮਤਾਂ ਦਾ ਮੀਂਹ ਦੇਖਿਆ, ਉਹਨਾਂ ਨੇ ਹਜ਼ੂਰ ਦੇ ਨਿੱਜੀ ਜੀਵਨ ਸਬੰਧੀ ਵੀ ਹਰ ਗੁਰੂ ਸਾਹਿਬਾਨ ਦੀ ਸਿਫ਼ਤ ਵਿਚ ਸਵੱਈਏ ਉਚਾਰਨ ਕੀਤੇ। ਇਹ ਉਹ ਸਮਕਾਲੀ ਭੱਟ ਹਨ ਜੋ ਗੁਰੂ ਨਾਨਕ ਸਾਹਿਬ ਦੇ ਸੰਬੰਧ ਵਿਚ ਬੋਲੇ। ਗੁਰੂ ਅੰਗਦ ਦੇਵ ਜੀ ਦੀ ਸਿਫ਼ਤ ਵਿਚ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਸਾਹਿਬ ਦੀ ਸਿਫ਼ਤ ਵਿਚ ਉਹਨਾਂ ਨੇ ਅਨੇਕਾਂ ਬਚਨ ਉਚਾਰਨ ਕਰ ਦਿੱਤੇ।

ਇਕ ਬੇਨਤੀ ਹੈ ਜੇ ਗੁਰੂ ਨਾਨਕ ਸਾਹਿਬ ਦੀ ਸਿਫ਼ਤ ਉਹ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਕਰਦਿਆਂ ਹੋਇਆਂ ਇਹ ਸ਼ਬਦ ਕਹਿ ਰਹੇ ਹਨ—

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***

(ਅੰਗ ੧੪੦੮)

ਜੇ ਅਸੀਂ ਇਹ ਸ਼ਬਦ ਪੜ੍ਹਦੇ ਹਾਂ—

***ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਯਉ॥***

(ਅੰਗ ੧੩੯੫)

ਉਹਨਾਂ ਨੇ ਜੋਤ ਰੂਪ ਨਿਰੰਕਾਰ ਦਾ ਸਾਕਾਰ ਰੂਪ ਬਣਾਇਆ। ਗੁਰੂ ਅੰਗਦ ਦੇਵ ਜੀ ਦੀ ਸਿਫ਼ਤ ਕੀਤੀ। ਉਹਨਾਂ ਨੇ ਗੁਰੂ ਅੰਗਦ ਦੇਵ ਜੀ ਸਬੰਧੀ ਆਪਣੇ ਸਵੱਯੇ ਵਿਚ ਇਹ ਬਚਨ ਕਿਹਾ ਜੋ ਆਪ ਰੋਜ਼ ਸੁਣਦੇ ਹੋ ਕਿ ਗੁਰੂ ਅੰਗਦ ਦੇਵ ਜੀ ਦੀ ਨਜ਼ਰ ਵਿਚ ਇੰਨੀ ਰਹਿਮਤ ਹੈ ਕਿ ਕਰੋੜਾਂ ਜਨਮਾਂ ਦਾ ਪਾਪੀ ਜੇ ਉਹਨਾਂ ਦੀ ਅੰਮ੍ਰਿਤ ਦ੍ਰਿਸ਼ਟ ਵਿਚ ਆ ਗਿਆ ਤਾਂ ਗੁਰੂ ਅੰਗਦ ਦੇਵ ਜੀ ਨੇ ਉਸ ਦੇ ਪਾਪ ਧੋ ਕੇ ਸੱਚਮੁੱਚ ਉਸ ਨੂੰ ਨਾਮ ਅੰਮ੍ਰਿਤ ਨਾਲ ਭਰਪੂਰ ਕਰ ਦਿੱਤਾ।

ਇਕ ਬੇਨਤੀ ਹੈ ਕਿ ਜੇਕਰ ਗੁਰੂ ਅਮਰਦਾਸ ਜੀ ਨੂੰ ਉਹਨਾਂ ਨੇ ਵੇਖਿਆ ਤਾਂ ਸਿਫ਼ਤ ਵਿਚ ਇਹ ਬਚਨ ਕਹੇ ਕਿ ਦੁਨੀਆਂ ਦੇ ਲੋਕੋ! ਜਿਸ ਦੀ ਰਸਨਾ 'ਤੇ ਗੁਰੂ ਅਮਰਦਾਸ ਜੀ ਦਾ ਨਾਮ ਆ ਜਾਵੇ, ਉਸ ਦੀ ਜੀਭ ਸਾਕਾਰ ਹੋ ਗਈ। ਜਿਸ ਦੇ ਪੈਰ ਗੁਰੂ ਅਮਰਦਾਸ ਜੀ ਦੇ ਮਾਰਗ 'ਤੇ ਚੱਲ ਪਏ, ਉਸ ਦੇ ਪੈਰ ਵਡਭਾਗੇ ਹੋ ਗਏ। ਜਿਸ ਨੇ ਅੱਖਾਂ ਨਾਲ ਗੁਰੂ ਅਮਰਦਾਸ ਜੀ ਦੇ ਦੀਦਾਰ ਕੀਤੇ, ਉਸ ਦੇ ਨੇਤਰ ਪਵਿੱਤਰ ਹੋ ਗਏ। ਸਿਫ਼ਤ ਕਰਦਿਆਂ ਅਖ਼ੀਰ 'ਤੇ ਕਿਹਾ ਕਿ ਦੁਨੀਆਂ ਦੇ ਵਿਚ ਜੋ ਕੁਝ ਪ੍ਰਮਾਤਮਾ ਨੇ ਸਿਰਜਿਆ ਹੈ, ਭਾਵੇਂ ਉਹ ਚੰਦਰਮਾ ਹੈ, ਭਾਵੇਂ ਉਹ ਚਮਕਦਾ ਸੂਰਜ ਹੈ, ਭਾਵੇਂ ਸਮੁੰਦਰ ਵਿਚ ਉੱਠਦੀਆਂ ਤਰੰਗਾਂ ਹਨ, ਭਾਵੇਂ ਸਮੁੰਦਰ ਦੀ ਡੂੰਘਾਈ ਹੈ, ਭਾਵੇਂ ਫੁੱਲ ਹਨ, ਭਾਵੇਂ ਰੁੱਖ ਹਨ, ਕਹਿੰਦੇ ਹਨ ਇਨ੍ਹਾਂ ਦੀ ਗਿਣਤੀ ਕਿਸੇ ਨੇ ਨਹੀਂ ਕੀਤੀ। ਜੇਕਰ ਆਉਣ ਵਾਲੇ ਸਮੇਂ ਵਿਚ ਜੇਂ ਹਰ ਚੀਜ਼ ਨੂੰ ਗਿਣਿਆ ਜਾਵੇ ਤਾਂ ਯਾਦ ਰੱਖਿਉ, ਰਹਿੰਦੀ ਦੁਨੀਆਂ ਤੱਕ ਗੁਰੂ ਅਮਰਦਾਸ ਜੀ ਦੇ ਗੁਣਾਂ ਦਾ, ਉਹਨਾਂ ਦੀ ਕਮਾਈ ਦਾ ਨਾ ਕੋਈ ਅੰਤ ਪਾ ਸਕਿਆ ਹੈ ਤੇ ਨਾ ਕੋਈ ਰਹਿੰਦੀ ਦੁਨੀਆਂ ਤੱਕ ਅੰਤ ਪਾ ਸਕੇਗਾ।

ਜਦੋਂ ਗੁਰੂ ਅਮਰਦਾਸ ਜੀ ਆਏ, ਕਿਉਂਕਿ ਅਸੀਂ ਗੱਲ ਸਮਕਾਲੀਆਂ ਦੀ ਕਰ ਰਹੇ ਹਾਂ। ਜੇ ਭੱਟਾਂ ਦੀ ਬਾਣੀ ਨੂੰ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਗਾਉਂਦੇ ਹਾਂ, ਨਮਸਕਾਰ ਕਰਦੇ ਹਾਂ ਤਾਂ ਭਾਈ ਸਾਹਿਬ ਭਾਈ ਨੰਦ ਲਾਲ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਚਰਨ ਸੇਵਕ ਹਨ। ਯਾਦ ਰੱਖਿਉ, ਇਹ ਸ਼ਬਦ ਜੋ ਕਹਿ ਰਹੇ ਹਨ, ਉਹ ਭਾਵਨਾ ਵਾਲੇ ਹਨ। ਉਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਤੋਂ ਇਹ ਅਨੁਭਵ ਮਹਿਸੂਸ ਕੀਤਾ। ਉਹਨਾਂ ਨੂੰ ਇਹ ਪ੍ਰਤੀਤ ਆਈ ਹੈ ਕਿ ਗੁਰੂ ਰਾਮਦਾਸ ਜੀ ਦੇ ਚਰਨਾਂ ਤੋਂ ਕੀ ਮਿਲਿਆ ?

ਮੈਂ ਇਕ ਬੇਨਤੀ ਕਰਾਂ। ਧੰਨ ਗੁਰੂ ਰਾਮਦਾਸ ਜੀ ਦੇ ਪਿਤਾ ਜੀ ਸਨ

ਬਾਬਾ ਹਰਿਦਾਸ ਜੀ। ਉਹਨਾਂ ਨੇ ਆਪਣੇ ਬੱਚੇ ਨੂੰ ਸਰੀਰਕ ਤੌਰ 'ਤੇ ਗੁਰੂ ਬਣਦਿਆਂ ਨਹੀਂ ਦੇਖਿਆ। ਆਪਣੇ ਪੁੱਤਰ ਨੂੰ ਚਵਰ ਛੱਤਰ ਦਾ ਮਾਲਕ ਬਣਦਿਆਂ ਨਹੀਂ ਦੇਖਿਆ। ਕਹਿਣ ਲੱਗੇ, ਧੰਨ ਗੁਰੂ ਰਾਮਦਾਸ ਜੀ! ਆਪ ਦੇ ਪਿਤਾ ਹਨ ਠਾਕਰ ਹਰਿਦਾਸ ਜੀ। ਉਥੇ ਸ਼ਬਦ ਠਕੁਰ ਲਿਖਿਆ ਹੈ। ਠਾਕੁਰ ਹਰਿਦਾਸੁ ਜੀ ਅੱਜ ਤੱਕ ਆਪ ਜੀ ਦੇ ਪੁੱਤਰ ਕੋਲ ਇੰਨੀਆਂ ਬਖ਼ਸ਼ਿਸ਼ਾਂ ਹਨ ਕਿ ਇਥੇ ਖ਼ਾਲੀ ਭਾਂਡੇ ਆਉਂਦੇ ਹਨ ਤਾਂ ਤੁਹਾਡਾ ਪੁੱਤਰ ਭਰ ਕੇ ਭੇਜਦਾ ਹੈ। ਉਹਨਾਂ ਸਮਕਾਲੀਆਂ ਨੇ ਦੇਖਿਆ ਹੈ ਤੇ ਸ਼ਬਦ ਕਹੇ—

*ਕਵਿ ਕਲ੍ਯ ਠਕੁਰ ਹਰਦਾਸ ਤਨੇ*

ਤਨੇ ਦਾ ਅਖਰੀ ਅਰਥ ਹੁੰਦਾ ਹੈ ਪੁੱਤਰ।

*ਸਰ ਅਭਰ ਭਰੇ ॥*

(ਅੰਗ ੧੩੯੬)

ਤੂੰ ਗੁਰੂ ਰਾਮਦਾਸ ਬਾਬਾ ਹਰਿਦਾਸੁ ਦਾ ਪੁੱਤਰ ਖ਼ਾਲੀ ਸਰੋਵਰਾਂ ਨੂੰ ਭਰਨ ਵਾਸਤੇ ਆਇਆ ਹੈਂ। ਉਸ ਸਮਕਾਲੀ ਨੇ ਦੇਖਿਆ ਹੈ। ਜੇ ਗੁਰੂ ਅਰਜਨ ਦੇਵ ਜੀ ਨੂੰ ਵੇਖਿਆ ਤਾਂ ਉਸ ਵੇਲੇ ਵਿਰੋਧ ਵੀ ਬਹੁਤ ਸੀ। ਭੱਟਾਂ ਨੇ ਆਪਣੇ ਸਵੱਯੇ ਵਿਚ ਬਹੁਤ ਗੱਲਾਂ ਕਹੀਆਂ। ਜੇ ਪ੍ਰਿਥੀਏ ਨੇ ਰੌਲਾ ਪਾਇਆ ਤੇ ਕਿਹਾ ਕਿ ਇਨ੍ਹਾਂ ਧੱਕੇ ਨਾਲ ਪਿਤਾ ਜੀ ਕੋਲੋਂ ਗੱਦੀ ਲਈ ਹੈ ਤਾਂ ਭੱਟਾਂ ਨੇ ਸ਼ਬਦ ਕਹੇ—

*ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥*
*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥*

(ਅੰਗ ੧੪੦੬)

ਕਹਿੰਦੇ ਹਨ ਕਿ ਧੱਕੇ ਨਾਲ ਨਹੀਂ, ਛੱਤਰ ਸਿੰਘਾਸਨ ਉਹ ਆਪ ਦੇ ਕੇ ਆਏ ਹਨ। ਦੇਖੋ ਇਹ ਸਮਕਾਲੀ ਹਨ। ਉਸ ਤੋਂ ਬਾਅਦ ਮੈਂ ਇਕ ਬੇਨਤੀ ਕਰਾਂ, ਕਿਉਂਕਿ ਚੋਜੀ ਪ੍ਰੀਤਮ ਦੇ ਦਰ 'ਤੇ ਆਏ ਹੋ। ਜੋ ਬਾਬਾ ਜੀ ਨੇ ਸ਼ਬਦ ਕਹੇ। ਸਿੰਘ ਸਾਹਿਬ ਨੇ ਕਹੇ। ਭਾਈ ਸਾਹਿਬ ਨੇ ਕੀਰਤਨ ਕੀਤਾ। ਇਕ-ਇਕ ਅਸਥਾਨ ਦੇ ਦੀਦਾਰ ਪਾਏ। ਜਦੋਂ ਮਾਤਾ ਜੀ ਦੇ ਅਸਥਾਨ 'ਤੇ ਪਹੁੰਚੇ। ਮਾਤਾ ਸਾਹਿਬ ਕੌਰ ਜੀ ਦੇ ਤੱਪ ਅਸਥਾਨ 'ਤੇ ਗਏ। ਉਥੇ ਬੈਠਿਆਂ ਅੰਦਰ ਪਤਾ ਨਹੀਂ ਕੀ ਹੋਇਆ ਕਿ ਇਸ ਨੂੰ ਲਫ਼ਜ਼ਾਂ ਵਿਚ ਨਾ ਲਿਜਾਣਾ, ਜੇ ਸਵੇਰੇ ਦਰਸ਼ਨ ਕਰੋਗੇ ਤਾਂ ਮਾਂ ਦੇ ਚਰਨਾਂ ਵਿਚ ਜਾਇਉ। ਅੰਦਰ ਬੈਠਿਆਂ ਮਨ ਵਿਚ ਆਇਆ ਕਿ ਮਾਂ! ਕਈ ਵਾਰੀ ਬੱਚਾ ਇੰਨੀਆਂ ਗ਼ਲਤੀਆਂ ਕਰਦਾ ਹੈ। ਪਿਤਾ ਬੱਚੇ ਦੀਆਂ ਗ਼ਲਤੀਆਂ ਦੇਖ ਕੇ ਝਿੜਕਦਾ ਹੈ, ਪਰ ਮਾਂ ਦਾ ਦਿਲ

ਅਜਿਹਾ ਹੈ ਕਿ ਫਿਰ ਵੀ ਬੱਚੇ ਨੂੰ ਆਪਣੇ ਸੀਨੇ ਨਾਲ ਲਾ ਕੇ ਆਪਣੇ ਸਾਈਂ ਤੋਂ ਆਪਣੇ ਬੱਚੇ ਨੂੰ ਬਖ਼ਸ਼ਵਾ ਲੈਂਦੀ ਹੈ। ਅਸੀਂ ਵੀ ਤੇਰੇ ਗ਼ਲਤੀਆਂ ਕਰਨ ਵਾਲੇ ਖਿਨ-ਖਿਨ ਭੁੱਲਣ ਵਾਲੇ ਪੁੱਤਰ ਤੇਰੇ ਦਰ 'ਤੇ ਆਏ ਹਾਂ। ਮਾਂ! ਸਾਨੂੰ ਤੇਰੀ ਝੋਲੀ ਵਿਚ ਪਿਤਾ ਨੇ ਪਾਇਆ ਹੈ। ਇਕ ਕ੍ਰਿਪਾ ਕਰ, ਇਹਨਾਂ ਨਲਾਇਕ ਬੱਚਿਆਂ ਨੂੰ ਪਿਤਾ ਨੂੰ ਕਹਿ ਕੇ ਬਖ਼ਸ਼ਵਾ ਦੇ। ਇਕ ਭਾਵਨਾ ਬਣਾ ਕੇ ਤੁਰੀਏ। ਇਕ ਅੰਦਰ ਦੀ ਸ਼ਰਧਾ ਬਣਾ ਕੇ ਤੁਰੀਏ।

ਇਕ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਗੁਰੂ ਸਾਹਿਬ ਦੇ ਸਮਕਾਲੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਕੀਰਤਨ ਕਰਦੇ ਹਨ, ਬਾਬਾ ਸੱਤਾ ਜੀ ਤੇ ਬਾਬਾ ਬਲਵੰਡ ਜੀ। ਸ਼ਬਦ ਮੈਂ ਬਾਬਾ ਵਰਤੇ ਹਨ। ਭਾਵੇਂ ਸ਼ਬਦ ਅਸੀਂ ਅਦਬ ਲਈ ਕਹਿੰਦੇ ਹਾਂ। ਗੁਰੂ ਕੇ ਰਬਾਬੀ ਹਨ। ਉਹਨਾਂ ਨੇ ਪੰਜ ਗੁਰੂ ਸਾਹਿਬਾਨ ਦੀ ਸਿਫ਼ਤ ਵਿਚ ਅੱਠ ਪਉੜੀਆਂ ਦੋਨਾਂ ਭਰਾਵਾਂ ਨੇ ਉਚਾਰਨ ਕੀਤੀਆਂ। ਜੋ ਉਹਨਾਂ ਅਨੁਭਵ ਕੀਤਾ, ਉਹ ਸ਼ਬਦ ਕਹੇ ਕਿ ਧੰਨ ਗੁਰੂ ਨਾਨਕ ਸਾਹਿਬ ਜੀ! ਸਾਨੂੰ ਬਖ਼ਸ਼ ਦਿਉ। ਅਸੀਂ ਆਪਣੀ ਜ਼ੁਬਾਨ ਨਾਲ ਕਹਿ ਬੈਠੇ ਹਾਂ ਕਿ ਜੇਕਰ ਅਸੀਂ ਨਾ ਹੋਈਏ, ਕੀਰਤਨ ਨਾ ਕਰੀਏ ਤਾਂ ਕੌਣ ਜਾਣੇ ਬਾਬੇ ਨੂੰ ? ਸਾਨੂੰ ਬਖ਼ਸ਼ ਦਿਉ। ਸਾਡੀ ਜ਼ੁਬਾਨ ਛੋਟੀ ਹੈ। ਤੇਰੇ ਤਾਂ ਗੁਣ ਏਨੇ ਹਨ ਕਿ ਦੁਨੀਆਂ ਦਾ ਕੋਈ ਬੰਦਾ ਵੀ ਆਪਣੀ ਰਸਨਾ ਨਾਲ ਤੇਰੇ ਗੁਣਾਂ ਨੂੰ ਬਿਆਨ ਨਹੀਂ ਕਰ ਸਕਦਾ। ਉਹਨਾਂ ਗੁਰੂ ਅੰਗਦ ਸਾਹਿਬ ਦੀ ਸਿਫ਼ਤ ਕੀਤੀ। ਕਹਿਣ ਲੱਗੇ ਦਾਤਾਰ—

*ਹੋਵੈ ਸਿਫਤਿ ਖਸੰਮ ਦੀ ਨੂਰ ਅਰਸਹੁ ਕੁਰਸਹੁ ਝਟੀਐ॥*
*ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥*

(ਅੰਗ ੯੬੭)

ਗੁਰੂ ਅਮਰਦਾਸ ਜੀ ਦੀ ਸਿਫ਼ਤ ਵਿਚ ਕਿਹਾ, ਜਿਹੜੇ ਕਹਿ ਰਹੇ ਹਨ ਕਿ ਤੁਹਾਨੂੰ ਕੀ ਚੀਜ਼ ਚਾਹੀਦੀ ਹੈ ? ਕਹਿਣ ਲੱਗੇ, ਨਹੀਂ, ਅਮਰਦਾਸ ਜੀ! ਅਸੀਂ ਕੁਝ ਨਹੀਂ ਮੰਗਦੇ। ਤੇਰੇ ਦਰ 'ਤੇ ਝੋਲੀ ਅੱਡ ਕੇ ਬੈਠੇ ਹਾਂ। ਜੇਕਰ ਜ਼ਮੀਨ ਤੋਂ ਚੁਟਕੀ ਮਿੱਟੀ ਵੀ ਚੁੱਕ ਕੇ ਸਾਡੀ ਝੋਲੀ ਵਿਚ ਪਾ ਦਿਉਗੇ ਤਾਂ ਉਹ ਵੀ ਸਾਡੇ ਲਈ ਰਹਿਮਤ ਹੈ। ਬਾਬਾ ਸੱਤਾ ਜੀ ਕਹਿ ਰਹੇ ਹਨ ਕਿ ਜੋ ਤੁਹਾਨੂੰ ਭਾਉਂਦਾ ਹੈ, ਉਹ ਸਾਡੀ ਝੋਲੀ ਵਿਚ ਪਾ ਦਿਉਗੇ ਤਾਂ ਬਸ ਉਹ ਰਹਿਮਤ ਹੀ ਰਹਿਮਤ ਹੈ।

ਗੁਰੂ ਰਾਮਦਾਸ ਜੀ ਨੂੰ ਦੇਖਿਆ। ਜੇ ਪੁੱਛੀਏ ਕਿ ਸਿੱਖ ਗੁਰੂ ਰਾਮਦਾਸ

ਜੀ ਨੂੰ ਕੀ ਕਹਿੰਦੇ ਸਨ ? ਯਾਦ ਰੱਖੋ, ਪ੍ਰਮਾਤਮਾ ਨੇ ਅੱਖਾਂ ਦੀਆਂ ਦੋ ਪੁਤਲੀਆਂ ਦਿੱਤੀਆਂ ਹਨ। ਜੇ ਰਾਤ ਨੂੰ ਅਸਮਾਨ 'ਤੇ ਵੇਖੋਗੇ ਤਾਂ ਤੁਹਾਨੂੰ ਢੇਰ ਸਾਰੇ ਤਾਰੇ ਚਮਕਦੇ ਦਿਖਣਗੇ। ਜੇ ਸਵੇਰੇ ਸੂਰਜ ਵੱਲ ਦੇਖੋਗੇ, ਤਾਂ ਅਸਮਾਨ 'ਤੇ ਚਮਕਦਾ ਸੂਰਜ ਦਿਖੇਗਾ। ਜਿਥੋਂ ਤੱਕ ਬੰਦਾ ਅਜੇ ਸਰੀਰਕ ਤੌਰ 'ਤੇ ਨਹੀਂ ਪਹੁੰਚਿਆ, ਅੱਖਾਂ ਦੀ ਜੋਤ ਸਾਨੂੰ ਉਹ ਵੀ ਦਿਖਾ ਦਿੰਦੀ ਹੈ। ਸੂਰਜ ਵੇਖ ਸਕਦੇ ਹਾਂ ਅੱਖਾਂ ਨਾਲ, ਚੰਦਰਮਾ ਵੇਖ ਸਕਦੇ ਹਾਂ ਅੱਖਾਂ ਨਾਲ, ਉੱਚੇ ਪਹਾੜ, ਸਮੁੰਦਰ ਦੀਆਂ ਲਹਿਰਾਂ ਵੇਖ ਸਕਦੇ ਹਾਂ, ਪਰੰਤੂ ਜੇਕਰ ਇਕ ਰੇਤ ਦਾ ਕਣ ਵੀ ਸਾਡੀ ਅੱਖ ਵਿਚ ਪੈ ਜਾਵੇ ਤਾਂ ਇੰਨੀ ਵੱਡੀ ਸਮਰੱਥਾ ਰੱਖਣ ਵਾਲੀਆਂ ਅੱਖਾਂ ਦੇ ਸਾਹਮਣਿਉਂ ਸਭ ਕੁਝ ਅਲੋਪ ਹੋ ਜਾਵੇਗਾ। ਅੱਖਾਂ ਨਾਲ ਦੇਖੇਂਗਾ ਤਾਂ ਗੁਰੂ ਤੇਰੇ ਅੰਗ-ਸੰਗ ਹੈ। ਜੇ ਆਸ਼ਰਤ ਬਣ ਕੇ ਤਰਕ ਕਰਨ ਲੱਗ ਪਏਂਗਾ ਤਾਂ ਅੱਖਾਂ ਵਿਚ ਇਕ ਕਣ ਪਿਆਂ ਸਭ ਕੁਝ ਅਲੋਪ ਹੋ ਜਾਏਗਾ। ਜਿਸ ਨੂੰ ਕੁਝ ਵੀ ਨਾ ਦਿਸੇ ਤੇ ਉਸ ਦੀ ਅੱਖ ਵਿਚ ਕਣ ਪਿਆ ਹੋਵੇ ਤਾਂ ਉਹ ਕਹੇਗਾ ਕਿ ਸੂਰਜ ਹੈ ਹੀ ਨਹੀਂ ਪਰ ਲੋਕ ਕਹਿਣਗੇ ਕਿ ਨਹੀਂ ਸੱਜਣਾ, ਦਿੱਸਦਾ ਤਾਂ ਤੈਨੂੰ ਵੀ ਸੀ। ਪਤਾ ਨਹੀਂ ਪ੍ਰਮਾਤਮਾ ਨੇ ਕੀ ਖੇਡ ਵਰਤਾਈ ਕਿ ਤੇਰੀਆਂ ਅੱਖਾਂ ਵਿਚ ਇਕ ਰੇਤ ਦਾ ਕਣ ਪੈ ਗਿਆ ਤੇ ਤੈਨੂੰ ਸਭ ਕੁਝ ਦਿੱਸਣਾ ਬੰਦ ਹੋ ਗਿਆ।

ਦੂਸਰੀ ਬੇਨਤੀ, ਬੰਸਰੀ ਦੇ ਵਿਚ ਪ੍ਰਮਾਤਮਾ ਨੇ ਰਾਗ ਟਿਕਾਏ ਹਨ। ਬੰਸਰੀ ਨੂੰ ਕੋਈ ਆਪਣੇ ਬੁੱਲ੍ਹਾਂ 'ਤੇ ਰੱਖ ਕੇ ਵਜਾਏ ਤਾਂ ਉਸ ਵਿਚੋਂ ਸੁਰੀਲੀ ਆਵਾਜ਼ ਨਿਕਲੇਗੀ, ਉਸ ਵਿਚੋਂ ਸੁਰੀਲੇ ਰਾਗ ਨਿਕਲਣਗੇ। ਪਰ ਜੇ ਉਸ ਬੰਸਰੀ ਦੇ ਵਿਚ ਇਕ ਤਰੇੜ ਪੈ ਜਾਏ ਤਾਂ ਸੁਰੀਲੀ ਆਵਾਜ਼ ਕੱਢਣ ਵਾਲੇ ਦਾ ਸਾਰਾ ਰਾਗ ਹੀ ਅਲੋਪ ਹੋ ਜਾਵੇਗਾ। ਗੁਰੂ ਉੱਤੇ ਸ਼ਰਧਾ ਰੱਖੀਏ। ਅੱਜ ਅਸੀਂ ਕਹਿੰਦੇ ਹਾਂ ਕਿ ਪਾਰਬ੍ਰਹਮ ਕਿਉਂ ਕਹੀਏ ? ਪਰਮੇਸ਼ਰ ਕਿਉਂ ਕਹੀਏ? ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਨਿਕਲ ਕੇ ਕੋਈ ਬੇਨਤੀ ਨਹੀਂ। ਉਸ ਵੇਲੇ ਸਮਕਾਲੀ ਨੂੰ ਹੀ ਪੁੱਛੀਏ ਕਿ ਗੁਰੂ ਰਾਮਦਾਸ ਜੀ ਨੂੰ ਸੰਗਤ ਕੀ ਕਹਿੰਦੀ ਸੀ? ਗੁਰੂ ਰਾਮਦਾਸ ਜੀ ਨੇ ਸ਼ਬਦ ਕੀ ਵਰਤੇ ਸਨ ? ਉਹਨਾਂ ਨੇ ਕਿਹਾ ਕਿ ਭਾਈ ਸਿੱਖੋ! ਸਾਰੀ ਸੰਗਤ ਗੁਰੂ ਰਾਮਦਾਸ ਜੀ ਨੂੰ ਪਾਰਬ੍ਰਹਮ ਪਰਮੇਸ਼ਰ ਕਹਿੰਦੀ ਸੀ—

*ਸਿਖੀ ਅਤੈ ਸੰਗਤੀ ਪਾਰਬ੍ਰਹਮ ਕਰਿ ਨਮਸਕਾਰਿਆ॥*

(ਅੰਗ ੯੬੮)

ਹੁਣ ਪਾਰਬ੍ਰਹਮ ਕਰਿ ਨਮਸਕਾਰਿਆ, ਇਸ ਗੱਲ ਤੋਂ ਭੱਜ ਹੀ ਕੋਈ

ਨਹੀਂ ਸਕਦਾ। ਅਰਥ ਇਹੋ ਕਰਨੇ ਪੈਣਗੇ। ਸੰਗਤਾਂ ਗੁਰੂ ਨੂੰ ਲੱਭ ਕੇ ਕਹਿੰਦੀਆਂ—

***ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥***

ਅੱਗੇ ਕਹਿਣ ਲੱਗੇ ਕਿ ਵਿਦਵਾਨ ਵੀ ਗੁਰੂ ਰਾਮਦਾਸ ਕਹਿਣਗੇ। ਭਾਉ ਵਾਲੇ ਵੀ ਕਹਿਣਗੇ ਕਿ ਪਾਰ ਕੌਣ ਹੋਣਗੇ ? ਅੱਗੇ ਕਹਿਣ ਲੱਗੇ—

***ਜਿਨੀ ਤੂ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥***

(ਅੰਗ ੯੬੮)

ਜਿਹੜੇ ਭਾਉ ਕਰਕੇ ਸੇਵਨਗੇ, ਜਿਹੜੇ ਸ਼ਰਧਾ ਕਰਕੇ ਗੁਰੂ ਨੂੰ ਮੰਨਣਗੇ, ਉਹ ਹੀ ਪਾਰ ਹੋਣਗੇ। ਉਹਨਾਂ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਨੂੰ ਸੰਗਤਾਂ ਨੇ ਪਾਰਬ੍ਰਹਮ ਮੰਨਿਆ।

ਜਦੋਂ ਉਹ ਸਮਕਾਲੀ ਗੁਰੂ ਅਰਜਨ ਦੇਵ ਜੀ ਕੋਲ ਆਏ ਤਾਂ ਆਖ਼ਿਰ ਮਨ ਵਿਚ ਆਇਆ ਕਿ ਇਥੇ ਤਾਂ ਤੁਸੀਂ ਗੁਰੂ ਦੇ ਸਾਹਮਣੇ ਬੋਲ ਕੇ ਗਏ ਸੀ। ਇਥੇ ਤਾਂ ਤੁਸੀਂ ਗੁਰੂ ਅਰਜਨ ਦੇਵ ਜੀ ਨਾਲ ਸਵਾਲ ਜਵਾਬ ਕੀਤੇ ਸਨ। ਗੁਰੂ ਅਰਜਨ ਦੇਵ ਜੀ ਤੁਹਾਡੇ ਦਰ 'ਤੇ ਦਰਵਾਜ਼ੇ ਤੱਕ ਗਏ। ਕਹਿਣ ਲੱਗੇ ਕਿ ਭਾਈ ਸੰਗਤੋ! ਇਕ ਗੱਲ ਯਾਦ ਰੱਖਿਓ, ਜਿਸ ਪਾਸਿਉਂ ਸੂਰਜ ਚੜ੍ਹਦਾ ਹੈ, ਉਸ ਨੂੰ ਅਸੀਂ ਕਹਿੰਦੇ ਹਾਂ ਪੂਰਬ। ਜਿਸ ਪਾਸਿਉਂ ਛਿੱਪਦਾ ਹੈ, ਉਸ ਨੂੰ ਅਸੀਂ ਕਹਿੰਦੇ ਹਾਂ ਪੱਛਮ। ਜੇਕਰ ਸਾਨੂੰ ਪੁੱਛ ਕੇ ਵੇਖੋ ਤਾਂ ਇਕੋ ਗੱਲ ਕਹਾਂਗੇ ਕਿ ਚੜ੍ਹਦੇ ਸੂਰਜ ਤੋਂ ਲੈ ਕੇ ਜਿਸ ਧਰਤੀ 'ਤੇ ਸੂਰਜ ਅਲੋਪ ਹੁੰਦਾ ਹੈ, ਯਾਦ ਰੱਖੋ ਇੰਨੀ ਧਰਤੀ ਘੁੰਮ ਕੇ ਆ ਜਾਉ ਤਾਂ ਸੱਚ ਜਾਣੋ, ਗੁਰੂ ਅਰਜਨ ਦੇਵ ਜੀ ਵਰਗਾ ਪਿਆਰ ਕਿਧਰੇ ਨਸੀਬ ਨਹੀਂ ਹੁੰਦਾ। ਉਹ ਸਮਕਾਲੀ ਸਨ। ਉਹ ਕਹਿਣ ਲੱਗੇ ਕਿ ਜਿਨ੍ਹਾਂ ਨੇ ਗੁਰੂ ਨੂੰ ਭਾਵਨਾ ਨਾਲ ਨਹੀਂ ਜਾਣਿਆ, ਉਹਨਾਂ ਨੂੰ ਅੰਦਰ ਦੀ ਸੋਝੀ ਨਹੀਂ ਪਏਗੀ।

ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜਿਨ੍ਹਾਂ ਦੇ ਪਵਿੱਤਰ ਦਰ ਉੱਤੇ ਆਪ ਜੀ ਬੈਠੇ ਹੋ, ਗੁਰਮੁਖੋ! ਪਿਆਰੇ ਅਨੰਦਪੁਰ ਤੋਂ ਤੁਰੇ ਤੇ ਹਜ਼ੂਰ ਸਾਹਿਬ ਦੀ ਧਰਤੀ ਤੱਕ ਸਤਿਗੁਰੂ ਦੇ ਚਰਨਾਂ ਦੇ ਪਿੱਛੇ ਪਿੱਛੇ ਭਾਵਨਾ ਨਾਲ ਚਲੇ। ਇਤਿਹਾਸ ਦੇ ਪੰਨੇ ਗਵਾਹ ਹਨ। ਲੇਖਕ ਤਵਾਰੀਖ਼ ਗੁਰੂ ਖਾਲਸਾ ਗਿਆਨੀ ਗਿਆਨ ਸਿੰਘ ਨੇ ਸ਼ਬਦ ਲਿਖੇ ਹਨ ਕਿ ਜਿਸ ਦਿਨ ਹਜ਼ੂਰ ਨੇ ਪਿਆਨਾ ਕਰਨਾ ਹੈ, ਉਸ ਦਿਨ ਸਿੱਖ ਸੰਗਤ ਵਿੱਚ ਜਿੰਨੇ ਸ਼ਰਧਾਲੂ ਸਨ, ਉਹਨਾਂ ਨੂੰ ਕੋਲ ਬੁਲਾਇਆ। ਪਹਿਲਾਂ ਹਜ਼ੂਰ ਨੇ ਲੱਕੜਾਂ ਮੰਗਵਾਈਆਂ। ਹਜ਼ੂਰ ਨੇ ਸਾਰੇ ਪ੍ਰਬੰਧ ਆਪ ਦੇਖੇ ਅਤੇ ਸਿੱਖਾਂ ਨੂੰ ਕਹਿ ਦਿੱਤਾ ਕਿ ਸਵੇਰੇ ਪਿਆਨਾ ਕਰਨਾ ਹੈ।

ਸਾਰੀ ਰਾਤ ਸਤਿਗੁਰੂ ਜੀ ਦੇ ਦਰ ਉੱਤੇ ਕੀਰਤਨ ਹੁੰਦਾ ਰਿਹਾ। ਉਹ ਸਿੱਖ ਜਿਹੜੇ ਕੀਰਤਨ ਕਰ ਰਹੇ ਸਨ, ਉਹ ਤਾਂ ਬਿਆਨ ਨਹੀਂ ਸਨ ਕਰ ਸਕਦੇ। ਅੱਖਾਂ ਭਰੀਆਂ ਹੋਈਆਂ ਹਨ। ਹਜ਼ੂਰ ਦੀ ਮੂਰਤੀ ਦੇ ਦੀਦਾਰ ਕਰ ਰਹੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਨੂੰ ਵਾਰ-ਵਾਰ ਇੰਞ ਦੇਖਦੇ ਹਨ ਜਿਵੇਂ ਪੂਰਨਮਾਸ਼ੀ ਵਾਲੇ ਦਿਨ ਚਕੋਰ ਸਾਰੀ ਰਾਤ ਚੰਦਰਮਾ ਨੂੰ ਦੇਖਦੀ ਹੈ। ਅੱਜ ਉਹਨਾਂ ਇਸ ਅਸਥਾਨ ਦੇ ਦਰਸ਼ਨ ਦੀਦਾਰੇ ਕੀਤੇ। ਸੱਚੇ ਪਾਤਿਸ਼ਾਹ ਆਪ ਬਿਰਾਜਮਾਨ ਹੋਏ। ਸਿੱਖ ਸੰਗਤ ਨੂੰ ਇਕੋ ਗੱਲ ਕਹੀ ਕਿ ਸ਼ਬਦ ਨਾਲ ਜੁੜਿਓ। ਸ਼ਬਦ ਨਾਲ ਜੁੜੇ ਹੋਏ ਕਦੀ ਵੀ ਵਿਛੜਦੇ ਨਹੀਂ। ਮਹਾਰਾਜ! ਆਪ ਜੀ ਤੋਂ ਬਿਨਾਂ ਕਿਵੇਂ ਰਹਾਂਗੇ ? ਤਾਂ ਕਹਿੰਦੇ ਹਨ ਭਾਵਨਾ ਨਾਲ ਦੇਖਿਉ। ਜਿਥੇ ਤੁਸੀਂ ਸ਼ਰਧਾ ਨਾਲ ਟਿੱਕ ਕੇ ਆਵਾਜ਼ ਮਾਰੋਗੇ ਤਾਂ ਉਹ ਥਾਂ ਅਜਿਹੀ ਹੈ ਕਿ ਜਿਥੇ ਸਤਿਗੁਰੂ ਆਪ ਆਉਣਗੇ।

ਜੇਕਰ ਹਜ਼ੂਰ ਬਾਬਾ ਨਾਨਕ ਗਏ ਹਨ ਪੰਜਾਬ ਦੀ ਧਰਤੀ ਤੋਂ ਤਾਂ ਤੁਰਦਿਆਂ ਬਾਬਾ ਬੁੱਢਾ ਸਾਹਿਬ ਨਾਲ ਗਏ। ਉਹਨਾਂ ਨੇ ਕਿਹਾ—ਸੱਚੇ ਪਾਤਿਸ਼ਾਹ! ਮੈਂ ਆਪ ਜੀ ਦੇ ਦੀਦਾਰ ਤੋਂ ਬਿਨਾਂ ਨਹੀਂ ਰਹਿ ਸਕਦਾ। ਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਭਾਵਨਾ ਨਾਲ ਆਪਣੇ ਘਰ ਤੋਂ ਚੱਲ ਕੇ ਜੰਗਲ ਤੱਕ ਆਏ ਹੋ ਤਾਂ ਆਪ ਜੀ ਨੂੰ ਰੋਜ਼ ਦੀਦਾਰ ਹੋਇਆ ਕਰਨਗੇ। ਰੋਜ਼ ਬਾਬਾ ਬੁੱਢਾ ਜੀ ਦੀਦਾਰ ਪਾਉਂਦੇ ਰਹੇ। ਇਸ ਗੱਲ ਦਾ ਇਤਿਹਾਸ ਗਵਾਹ ਹੈ। ਦੇਖੋ ਅਨੁਭਵ ਆਪਣਾ ਹੈ, ਸ਼ਰਧਾ ਆਪਣੀ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਥਾਂ 'ਤੇ ਮੋਹਰ ਲਾਈ ਹੈ। ਜਿਵੇਂ ਬਾਬਾ ਜੀ ਨੇ ਦੱਸਿਆ ਕਿ ਇਹਨਾਂ ਮਹਾਂਪੁਰਸ਼ਾਂ ਨੂੰ ਝਲਕ ਮਿਲੀ। ਇਥੋਂ ਤੱਕ ਕਿ ਬਾਬਾ ਅਤਰ ਸਿੰਘ ਜੀ ਨੂੰ ਹਜ਼ੂਰ ਨੇ ਸੁਪਨੇ ਵਿਚ ਪੁਜਾਰੀ ਸਿੰਘ ਨੂੰ ਵੀ ਕਿਹਾ ਕਿ ਉਹਨਾਂ ਨੂੰ ਪ੍ਰਸ਼ਾਦਾ ਛਕਾ ਕੇ ਆਉ। ਗੋਦਾਵਰੀ ਦੇ ਕੰਢੇ ਬੈਠਾ ਹੈ ਗੁਰੂ ਕਾ ਲਾਲ। ਆਪਣੀ ਹੱਥੀਂ ਉਹ ਪ੍ਰਸ਼ਾਦਾ ਤਿਆਰ ਕਰ ਕੇ ਲੈ ਕੇ ਗਏ ਬਾਬਾ ਅਤਰ ਸਿੰਘ ਜੀ ਵਾਸਤੇ। ਹੁਣ ਤੁਸੀਂ ਦੇਖੋ ਕਿ ਬਿਨਾਂ ਦੇਖਣ ਦੇ ਕਿਸੇ ਨੇ ਮੰਨਣਾ ਹੈ ? ਕਈਆਂ ਦੇ ਅੰਦਰ ਵਿਚਾਰ ਦਾ ਯੁੱਧ ਸ਼ੁਰੂ ਹੋਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਫ਼ੈਸਲਾ ਦਿੱਤਾ ਹੈ ਕਿ ਸਾਰਿਆਂ ਨੂੰ ਦੀਦਾਰ ਕਿਉਂ ਨਹੀਂ ਹੁੰਦੇ, ਕਿਉਂਕਿ ਗੁਰੂ ਤਾਂ ਸਮਦ੍ਰਿਸ਼ਟੀ ਵਾਲਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ ਭਾਈ! ਸਮਦ੍ਰਿਸ਼ਟੀ ਵਾਲੇ ਗੁਰੂ ਹਰ ਸਮੇਂ ਦਿਆਲੂ ਹਨ। ਪਰ ਜਿਵੇਂ-ਜਿਵੇਂ ਕਿਸੇ ਦਾ ਭਾਂਡਾ ਤਿਆਰ ਹੋਵੇ, ਉਵੇਂ-ਉਵੇਂ ਹੀ ਦਾਤ ਮਿਲਦੀ ਹੈ। ਅਸੀਂ ਬਚਨ ਪੜ੍ਹਦੇ ਹਾਂ—

***ਸਤਿਗੁਰੁ ਸਦਾ ਦਇਆਲੁ ਹੈ ਭਾਈ***

(ਅੰਗ ੬੦੨)

ਇਹ ਦਰਸ਼ਨ ਐਵੇਂ ਨਹੀਂ ਹੋਣੇ। ਜੇਕਰ ਇਹ ਭਾਉ ਬਣੇਗਾ ਕਿ ਸਤਿਗੁਰੂ! ਮੈਂ ਤੇਰੇ ਦੀਦਾਰ ਕਰਨੇ ਹਨ। ਮੈਂ ਤੇਰੇ ਚਰਨਾਂ ਵਿਚ ਡਿੱਗਾ ਹਾਂ ਤਾਂ ਸੱਚ ਜਾਣੀ, ਤੇਰੇ ਸਿਰ ਉੱਤੇ ਸਤਿਗੁਰੂ ਆਪਣਾ ਹੱਥ ਵੀ ਰੱਖਣਗੇ ਤੇ ਆਪਣੇ ਦੀਦਾਰ ਦੀਆਂ ਰਹਿਮਤਾਂ ਵੀ ਬਖ਼ਸ਼ਣਗੇ। ਕੋਈ ਇਹ ਸੋਚੇ ਕਿ ਇਥੇ ਗੁਰੂ ਗੋਬਿੰਦ ਸਿੰਘ ਜੀ ਆਏ ਸਨ ਅਤੇ ਇਥੋਂ ਚਲੇ ਗਏ ਸਨ ਤਾਂ ਉਹ ਕਿਥੇ ਗਏ ਭਾਈ ? ਭਾਵਨਾ ਬਣਾ ਕੇ ਦੇਖੋ ਤਾਂ ਗੁਰੂ ਸਦਾ ਹੀ ਤੇਰੇ ਸੰਗ-ਸੰਗ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਦੀ ਰਚਨਾ ਵਿਚੋਂ ਗੁਰਮੁਖ ਪਿਆਰੇ ਸੁਣਾ ਰਹੇ ਸਨ ਕਿ ਉਸ ਸਿੱਖ ਦੀ ਸ਼ਰਧਾ ਕਦੇ ਦੇਖੋ। ਉਸ ਨੇ ਕਿਸ ਦੀ ਸੰਗਤ ਕੀਤੀ ? ਪਹਿਲਾਂ ਕਿਸੇ ਦੀ ਸੰਗਤ ਨਹੀਂ ਕੀਤੀ। ਜਿਸ ਦਿਨ ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਵਿਆਹ ਹੋਇਆ ਹੈ ਤਾਂ ਅਨੰਦ ਕਾਰਜ ਉਹਨਾਂ ਦਾ ਹੋਇਆ ਹੈ ਸਿੱਖ ਘਰਾਣੇ ਦੇ ਵਿਚ। ਉਹਨਾਂ ਦੇ ਲੜ ਲਗੀ ਹੋਈ ਭਾਗਾਂ ਵਾਲੀ ਨੇ ਮਾਂ ਦਾ ਪਵਿੱਤਰ ਦੁੱਧ ਪੀਤਾ। ਪਵਿੱਤਰ ਤਾਂ ਕਿਹਾ ਹੈ ਕਿ ਉਸ ਨੇ ਮਾਂ ਦੇ ਦੁੱਧ ਵਿਚੋਂ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਪਿਆਰ ਮਾਣਿਆ ਹੈ। ਜਿਸ ਦਿਨ ਡੋਲੀ ਵਿਚ ਆਈ ਤਾਂ ਕਹਿਣ ਲੱਗੀ, ਸਵਾਮੀ ਜੀ! ਤੁਸੀਂ ਜੋ ਵੀ ਕਹੋਗੇ, ਮੈਂ ਚਰਨਾਂ ਵਿਚ ਟਿਕ ਕੇ ਸੇਵਾ ਕਰਾਂਗੀ, ਪਰ ਮੈਂ ਇਕ ਬੇਨਤੀ ਕਰਦੀ ਹਾਂ ਕਿ ਮੈਂ ਧੰਨ ਗੁਰੂ ਸੱਚੇ ਪਾਤਿਸ਼ਾਹ ਜੀ ਦੀ ਬਾਣੀ ਪੜ੍ਹਦੀ ਹਾਂ। ਮੈਂ ਗੁਰੂ ਨਾਨਕ ਦੇ ਘਰ ਦੀ ਬੱਚੀ ਹਾਂ। ਬੱਸ ਮੈਨੂੰ ਕਦੇ ਵੀ ਬਾਣੀ ਪੜ੍ਹਨ ਤੋਂ ਰੋਕਿਉ ਨਾ। ਭਾਈ ਨੰਦ ਲਾਲ ਜੀ ਕਹਿਣ ਲੱਗੇ ਕਿ ਤੁਸੀਂ ਬਾਣੀ ਪੜ੍ਹੋਗੇ ਤੇ ਅਸੀਂ ਸੁਣਾਂਗੇ। ਅੰਮ੍ਰਿਤ ਵੇਲੇ ਬੀਬੀ ਜੀ ਨੇ ਬਾਣੀ ਪੜ੍ਹਨੀ ਸ਼ੁਰੂ ਕੀਤੀ। ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਬਾਣੀ ਸੁਣੀ। ਉਸ ਬੀਬੀ ਦੀ ਪ੍ਰੇਰਨਾ ਨਾਲ ਹੀ ਭਾਈ ਜੀ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਆਏ ਸਨ।

ਭਾਈ ਨੰਦ ਲਾਲ ਨੇ ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਉਸ ਵਿਦਵਾਨ ਦਾ ਅੰਦਰ ਗੁਰੂ ਉੱਤੇ ਫ਼ਿਦਾਅ ਹੋ ਗਿਆ। ਦਰਸ਼ਨ ਕਰਕੇ ਉਹ ਵਾਪਸ ਚਲਾ ਗਿਆ। ਅੰਦਰ ਪ੍ਰੇਮ ਦੀ ਚਿੰਗਾਰੀ ਮੇਰੇ ਚੋਜੀ ਪ੍ਰੀਤਮ ਨੇ ਲਾ ਦਿੱਤੀ। ਆਗਰੇ ਦੀ ਧਰਤੀ 'ਤੇ ਉਹ ਬੈਠਾ ਹੈ। ਜਿਸ ਵੇਲੇ ਉਸ ਉੱਤੇ ਸਖ਼ਤਾਈ ਹੋਣ ਲੱਗੀ ਤਾਂ ਮਨ ਵਿਚ ਇਕੋ ਆਵਾਜ਼ ਆਈ, "ਛੱਡ ਦੇ ਇਸ ਨੌਕਰੀ ਨੂੰ ਅਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਆ ਕੇ ਬੈਠ ਜਾ।" ਇਹਨਾਂ ਨਾਲ ਇਕ ਦਰੋਗਾ ਸੀ। ਉਸ ਦਾ ਨਾਂ ਗ਼ਿਆਸੁੱਦੀਨ ਸੀ। ਦੋਵੇਂ ਚੱਲੇ ਅਤੇ ਅਨੰਦਪੁਰ ਸਾਹਿਬ ਦੀ ਧਰਤੀ 'ਤੇ

ਪਹੁੰਚੇ। ਹਜ਼ੂਰ ਨੇ ਪਹਿਲੀ ਨਜ਼ਰ ਨਾਲ ਦੇਖਿਆ, ਪਰ ਧਿਆਨ ਨਹੀਂ ਦਿੱਤਾ। ਇਹ ਲੰਗਰ ਦੀ ਸੇਵਾ ਕਰਦੇ ਰਹੇ। ਇਹਨਾਂ ਨੇ ਰਸਨਾ ਤੋਂ ਬੰਦਗੀ ਵਾਸਤੇ ਸ਼ਬਦ ਉਚਾਰਨੇ ਸ਼ੁਰੂ ਕਰ ਦਿੱਤੇ। ਹਜ਼ੂਰ ਨੇ ਆਪਣੇ ਚਰਨਾਂ ਵਿਚ ਬੁਲਾਇਆ। ਮੈਂ ਸੰਖੇਪ ਵਿਚ ਬੇਨਤੀ ਕਰਾਂ। ਹਜ਼ੂਰ ਨੇ ਆਪਣੀ ਸਹੀ ਪਾਈ। ਇਹਨਾਂ ਨੇ ਨਾਮ ਰੱਖਿਆ ਸੀ ਬੰਦਗੀਨਾਮਾ ਪਰ ਹਜ਼ੂਰ ਨੇ ਕਹਿ ਦਿੱਤਾ ਕਿ ਇਹ ਜ਼ਿੰਦਗੀਨਾਮਾ ਹੈ। ਜੋ ਇਸ ਨੂੰ ਪੜ੍ਹੇਗਾ, ਉਸ ਨੂੰ ਜ਼ਿੰਦਗੀ ਮਿਲੇਗੀ। ਕਲਮ ਚੁੱਕ ਕੇ ਕਿਹਾ, ਭਾਈ ਨੰਦ ਲਾਲ! ਤੇਰੀ ਇਸ ਰਚਨਾ ਵਿਚੋਂ ਅੰਮ੍ਰਿਤ ਵਰਸਦਾ ਪਿਆ ਹੈ। ਰੋ ਪਏ, ਕਿਉਂਕਿ ਉਹ ਰਚਨਾ ਉਸ ਵੇਲੇ ਉਚਾਰਨ ਕੀਤੀ ਸੀ ਜਦੋਂ ਚੋਜੀ ਪ੍ਰੀਤਮ ਦੀ ਬਿਰਹਾ ਨੇ ਅੱਖਾਂ ਦੇ ਵਿਚੋਂ ਪਾਣੀ ਦੀ ਇਕ ਧਾਰਾ ਵਗਾ ਦਿੱਤੀ। ਹੁਣ ਦੇਖੋ ਉਸਤਤਿ ਭੇਟ ਕੀਤੀ ਹੋਵੇ ਤਾਂ ਆਮ ਬੰਦਾ ਕਹੇਗਾ ਕਿ ਵਿਦਵਾਨ ਹੈ, ਇਸ ਦਾ ਵੱਖਰਾ ਪ੍ਰਬੰਧ ਕਰੋ। ਇਸ ਦੇ ਲਈ ਕਿਤਾਬਾਂ ਦਾ ਪ੍ਰਬੰਧ ਕਰੋ। ਇਹ ਲਿਖਾਰੀ ਹੈ। ਹਜ਼ੂਰ ਨੇ ਉਹ ਪੁਸਤਕ, ਉਹ ਗ੍ਰੰਥ ਆਪਣੇ ਕੋਲ ਰੱਖ ਲਿਆ ਤੇ ਕਹਿਣ ਲੱਗੇ, ਭਾਈ ਨੰਦ ਲਾਲ! ਕਿਵੇਂ ਆਏ ਹੋ ? ਸੱਚੇ ਪਾਤਿਸ਼ਾਹ! ਤੇਰੇ ਦਰ ਦਾ ਭਿਖਾਰੀ ਬਣ ਕੇ ਆਇਆ ਹਾਂ। ਕਹਿਣ ਲੱਗੇ, ਰੱਖ ਕਲਮ ਤੇ ਚੱਲ ਜਾ ਕੇ ਲੰਗਰ ਦੇ ਜੂਠੇ ਭਾਂਡੇ ਮਾਂਜਿਆ ਕਰ। ਤੋਰ ਕਿਧਰ ਦਿੱਤਾ। ਇਹ ਸੱਚੇ ਪਾਤਿਸ਼ਾਹ ਦੀਆਂ ਅਚਰਜ ਖੇਡਾਂ ਹਨ। ਦੇਖੋ, ਭਾਈ ਗੁਰਦਾਸ ਜੀ ਨੇ ਸਾਰੀ ਜ਼ਿੰਦਗੀ ਬਾਣੀ ਲਿਖੀ, ਆਪਣੀ ਰਚਨਾ ਲਿਖੀ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖੀ ਪਰ ਕਿਤੇ ਵੀ ਇਹ ਨਹੀਂ ਲਿਖਿਆ ਮਿਲਦਾ ਕਿ ਭਾਈ ਗੁਰਦਾਸ ਘੋੜੇ 'ਤੇ ਚੜ੍ਹ ਕੇ ਸ਼ਸਤਰ ਚਲਾਉਂਦੇ ਹਨ। ਇਕੋ ਗੱਲ ਕਹਿੰਦੇ ਹਨ ਕਿ ਕਲਮ ਚਲਾਈ।

ਜਦੋਂ ਭਾਈ ਬਿਧੀ ਚੰਦ ਦੀ ਗੱਲ ਚੱਲਦੀ ਹੈ ਤਾਂ ਇਤਿਹਾਸ ਕਹਿੰਦਾ ਹੈ ਕਿ ਦੁਸ਼ਾਲੇ ਭਾਈ ਬਿਧੀ ਚੰਦ ਲੈ ਕੇ ਆਏ ਸਨ। ਘੋੜੇ ਕਿਸੇ ਨੇ ਖੋਹੇ ਤੇ ਭਾਈ ਬਿਧੀ ਚੰਦ ਲੈ ਕੇ ਆਏ। ਜੇ ਲੋੜ ਪਈ ਤਾਂ ਪੈਂਦੇ ਖ਼ਾਂ ਨੂੰ ਖੜਕਾਉਣ ਵੀ ਬਿਧੀ ਚੰਦ ਗਏ। ਜੇ ਜੰਗ ਵਿਚ ਲੋੜ ਪਈ ਤਾਂ ਬਿਧੀ ਚੰਦ ਗਏ।

ਭਾਈ ਨੰਦ ਲਾਲ ਨੂੰ ਹਜ਼ੂਰ ਨੇ ਭਾਂਡਿਆਂ ਵਿਚ ਖੜ੍ਹਾ ਕਰ ਦਿੱਤਾ। ਇਕ ਲੰਗਰ ਦੇ ਦਿੱਤਾ, ਜਿਵੇਂ ਇਥੇ ਥਾਂ-ਥਾਂ ਲੰਗਰ ਚੱਲਦੇ ਪਏ ਹਨ। ਦੇਖੋ, ਇਹ ਸਤਿਗੁਰੂ ਦੀ ਕ੍ਰਿਪਾ ਹੈ। ਆਪ ਸਭ ਨੂੰ ਪਤਾ ਹੈ ਕਿ ਹਜ਼ੂਰ ਲੰਗਰਾਂ ਦੀ ਪ੍ਰੀਖਿਆ ਕਰਨ ਲਈ ਬਸਤਰ ਬਦਲ ਕੇ ਗਏ ਸਨ। ਕਿਸੇ ਨੇ ਕਿਹਾ ਕਿ ਲੰਗਰ ਅਜੇ ਤਿਆਰ ਨਹੀਂ। ਕਿਸੇ ਨੇ ਕਿਹਾ ਕਿ ਅਜੇ ਸਮਾਂ ਨਹੀਂ ਹੋਇਆ, ਪਰ ਜਦੋਂ ਭਾਈ ਸਾਹਿਬ ਦੇ ਲੰਗਰ ਵਿਚ ਪਹੁੰਚੇ ਜੋ ਆਏ ਗਏ ਯਾਤਰੂਆਂ

ਨਾਲ ਬਹੁਤ ਪਿਆਰ ਕਰਦੇ ਸਨ। ਆਵਾਜ਼ ਦਿੱਤੀ—ਭਾਈ ਸਿੱਖਾ! ਭੁੱਖ ਲੱਗੀ ਹੈ। ਲੰਗਰ ਛਕਾ ਦੇ। ਦਾਲ ਭਿੱਜੀ ਹੋਈ ਸੀ। ਆਟਾ ਗੁੰਨ੍ਹਦੇ ਪਏ ਸਨ। ਕਹਿਣ ਲੱਗੇ—ਇਹ ਜੋ ਕੱਚਾ ਪੱਕਾ, ਹਾਜ਼ਰ ਹੈ। ਥੋੜ੍ਹਾ ਜਿਹਾ ਰੁਕੋ ਤਾਂ ਹੁਣੇ ਪ੍ਰਸ਼ਾਦਾ ਬਣਾ ਕੇ ਦਿੰਦਾ ਹਾਂ। ਇਥੇ ਇਤਿਹਾਸ ਕਹਿੰਦਾ ਹੈ ਕਿ ਗੁਰੂ ਜੀ ਟਿਕੇ। ਇਸ ਦਾ ਮਤਲਬ ਹੈ ਕਿ ਹਜ਼ੂਰ ਨੇ ਪ੍ਰਸ਼ਾਦਾ ਛੱਕਿਆ।

ਸਵੇਰੇ ਜਦੋਂ ਰੋਜ਼ ਦੀ ਤਰ੍ਹਾਂ ਸੰਗਤ ਸਜੀ ਤਾਂ ਗੁਰੂ ਜੀ ਕਹਿਣ ਲੱਗੇ ਕਿ ਨੰਦ ਲਾਲ ਜੀ ਨੂੰ ਬੁਲਾਉ। ਭਾਈ ਸਾਹਿਬ ਨੂੰ ਬੁਲਾਇਆ ਗਿਆ। ਮੋਢੇ ਉੱਤੇ ਕੱਪੜਾ ਸੀ, ਲੰਗਰ ਪਕਾਉਂਦੇ ਸਨ। ਲੰਗਰ ਵਰਤਾਉਂਦੇ ਸਨ। ਦੇਖੋ, ਇਕ ਮਹਾਨ ਸ਼ਾਇਰ ਜਿਸ ਦੇ ਮੁਕਾਬਲੇ ਦਾ ਕੋਈ ਹਿੰਦੁਸਤਾਨ ਵਿਚ ਵਿਦਵਾਨ ਨਹੀਂ, ਪਰ ਬਾਬੇ ਨੇ ਕਿਹਾ ਕਿ ਨਹੀਂ, ਤੇਰੀ ਵਿਦਿਆ ਨੇ ਤੈਨੂੰ ਓਨਾ ਚਿਰ ਪਾਰ ਨਹੀਂ ਕਰਨਾ ਜਿੰਨਾ ਚਿਰ ਤੂੰ ਆਪਣੇ ਅੰਦਰ ਦੇ ਭਾਂਡੇ ਨਾ ਧੋਤੇ, ਜਿੰਨਾ ਚਿਰ ਤੂੰ ਅੰਦਰ ਨਾ ਧੋਤਾ। ਭਾਈ ਜੀ ਜਦੋਂ ਆਏ ਤਾਂ ਕੁੜਤੀ ਪਾਈ ਹੋਈ ਤੇ ਮੋਢੇ 'ਤੇ ਪਰਨਾ ਰੱਖਿਆ ਹੋਇਆ ਸੀ।

ਇਤਿਹਾਸ ਕਹਿੰਦਾ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਤਖ਼ਤ ਤੋਂ ਥੱਲੇ ਉੱਤਰ ਆਏ, ਸੀਨੇ ਨਾਲ ਲਾ ਲਿਆ ਤੇ ਕਹਿਣ ਲੱਗੇ—ਸਾਧ ਸੰਗਤ ਜੀ! ਭਾਈ ਨੰਦ ਲਾਲ ਸਾਡਾ ਦਾਤਾ ਹੈ। ਕਹਿੰਦੇ ਹਨ ਕਿਉਂ ? ਕਹਿਣ ਲੱਗੇ ਕਿ ਜਿਹੜੇ ਬੰਦਗੀ ਕਰਨ ਵਾਲਿਆਂ ਨੂੰ ਭੁੱਖ ਲੱਗੀ ਹੋਵੇ ਤਾਂ ਇਸ ਦਾ ਅੰਦਰ ਦੇਖ ਨਹੀਂ ਸਕਦਾ। ਮੈਂ ਪ੍ਰਸ਼ਾਦਾ ਮੰਗਿਆ ਤੇ ਇਸ ਦੇ ਅੰਦਰ ਇਕ ਤੜਪ ਪੈਦਾ ਹੋ ਗਈ। ਮਹਾਰਾਜ ਕਹਿਣ ਲੱਗੇ, ਸਾਡੇ ਦਾਤਾ, ਜਾ ਤੈਨੂੰ ਭਗਤੀ ਦੀ ਦਾਤ ਦਿੱਤੀ। ਜੋ ਕੁਝ ਤੂੰ ਆਪਣੀ ਰਸਨਾ ਤੋਂ ਕਹੇਂਗਾ ਅਤੇ ਜੋ ਵੀ ਸੁਣੇਗਾ, ਉਸ ਨੂੰ ਗੁਰੂ ਦੀ ਸ਼ਰਧਾ ਪ੍ਰਾਪਤ ਹੋਵੇਗੀ। ਹੁਣ ਜਿਹੜੀ ਮੈਂ ਬੇਨਤੀ ਕਰਨੀ ਹੈ ਉਹ ਇਹ ਹੈ ਕਿ ਭਾਈ ਸਾਹਿਬ ਨੇ ਗਾਇਆ। ਉਹਨਾਂ ਨੇ ਉਹ ਕੁਝ ਗਾਇਆ ਜੋ ਭਾਈ ਨੰਦ ਲਾਲ ਜੀ ਨੇ ਮਹਿਸੂਸ ਕੀਤਾ। ਪਹਿਲੀ ਗੱਲ ਉਹਨਾਂ ਨੇ ਕਹੀ—

*ਨਾਸਿਰੋ ਮਨਸੂਰ ਗੁਰ ਗੋਬਿੰਦ ਸਿੰਘ॥*
*ਈਜ਼ਦਿ ਮਨਸੂਰ ਗੁਰ ਗੋਬਿੰਦ ਸਿੰਘ॥*

ਇਸ ਦੇ ਅਰਥ ਹਨ—ਹਰ ਇਕ ਦਾ ਮਦਦਗਾਰ ਹੈ ਮੇਰਾ ਗੁਰੂ ਗੋਬਿੰਦ ਸਿੰਘ, ਕਿਉਂਕਿ ਗੁਰੂ ਗੋਬਿੰਦ ਸਿੰਘ ਨੂੰ ਅਕਾਲ ਪੁਰਖ ਨੇ ਆਪਣੀ ਸਾਰੀ

ਮਦਦ ਦੇ ਦਿੱਤੀ ਹੈ। ਅਗਲਾ ਬਚਨ ਹੈ—

*ਹੱਕ ਰਾ ਗੰਜੂਰ ਗੁਰ ਗੋਬਿੰਦ ਸਿੰਘ॥*
*ਜੁਮਲਾ ਫੈਜ਼ਿ ਨੂਰ ਗੁਰ ਗੋਬਿੰਦ ਸਿੰਘ॥*

(ਗੰਜਨਾਮਾ ਭਾਈ ਨੰਦ ਲਾਲ)

ਕਹਿੰਦੇ ਹਨ, ਆਹ! ਕਿਆ ਦਾਤ ਮੰਗੀ ਹੈ। ਇਥੇ ਕਹਿਣ ਲੱਗੇ ਕਿ ਪ੍ਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ। ਯਾਦ ਰੱਖਿਉ, ਖ਼ਜ਼ਾਨੇ ਦੀ ਚਾਬੀ ਦਾ ਮਾਲਕ ਉਸ ਨੂੰ ਬਣਾਇਆ ਜਾਂਦਾ ਹੈ ਜਿਹੜਾ ਬਹੁਤ ਹੀ ਭਰੋਸੇ ਵਾਲਾ ਹੋਵੇ। ਨੰਦ ਲਾਲ ਕਹਿੰਦੇ ਹਨ ਕਿ ਪ੍ਰਮਾਤਮਾ ਦੀ ਬੰਦਗੀ ਦੇ ਖ਼ਜ਼ਾਨਿਆਂ ਦੇ ਖ਼ਜ਼ਾਨਚੀ ਧੰਨ ਗੁਰੂ ਗੋਬਿੰਦ ਸਿੰਘ ਜੀ ਹਨ। ਇਨ੍ਹਾਂ ਦੇ ਹੱਥ ਚਾਬੀ ਹੈ। ਇਹਨਾਂ ਦੇ ਚਰਨ ਫੜ ਲੈ, ਤੇਰੀਆਂ ਕਈ ਪੁਸ਼ਤਾਂ ਤੱਕ ਬੰਦਗੀ ਦੀ ਦਾਤ ਨਾਲ ਤੇਰੀ ਝੋਲੀ ਭਰ ਦੇਣਗੇ। ਅਗਲਾ ਬਚਨ ਹੈ—

*ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ॥*

ਹੱਕ ਦਾ ਅਰਥ ਹੈ ਪ੍ਰਮਾਤਮਾ। ਆਗਾਹ ਦਾ ਅਰਥ ਹੈ ਜਾਣਕਾਰ। ਧੰਨ ਗੁਰੂ ਗੋਬਿੰਦ ਸਿੰਘ ਜੀ ਉਸ ਪਰੀਪੂਰਨ ਪ੍ਰਮਾਤਮਾ ਦੇ ਜਾਣੂ ਹਨ।

*ਸ਼ਾਹਿ ਸ਼ਹਿਨਸ਼ਾਹ ਗੁਰ ਗੋਬਿੰਦ ਸਿੰਘ॥*

ਦੋ ਜਹਾਨਾਂ ਦੇ ਮਾਲਕ ਹਨ ਗੁਰੂ ਗੋਬਿੰਦ ਸਿੰਘ। ਹਜ਼ੂਰ ਨੇ ਕੇਸੀ ਇਸ਼ਨਾਨ ਕੀਤਾ ਹੈ। ਸੀਸ ਆਪਣੇ ਨੂੰ ਦੇਖਿਆ ਹੈ। ਥੋੜ੍ਹੀ ਜਿਹੀ ਹਵਾ ਚੱਲੀ ਤਾਂ ਚੋਜੀ ਪ੍ਰੀਤਮ ਦੇ ਕੇਸਾਂ ਦੀ ਇਕ ਲਿਟ ਹਜ਼ੂਰ ਦੇ ਮੁਖੜੇ 'ਤੇ ਆ ਗਈ। ਜਦੋਂ ਹਜ਼ੂਰ ਦੇ ਕੇਸਾਂ ਵਿਚੋਂ ਇਕ ਲਿਟ ਵੇਖੀ ਤਾਂ ਸ਼ਾਇਰ ਨੇ ਕਲਮ ਚੁੱਕੀ ਤੇ ਕਿਹਾ—ਐ ਦੁਨੀਆਂ ਦੇ ਲੋਕੋ! ਮੇਰੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਕੇਸਾਂ ਦੇ ਬਰਾਬਰ ਦੋਨਾਂ ਜਹਾਨਾਂ ਨੂੰ ਤੋਲ ਲਵੋ। ਮੇਰੇ ਪ੍ਰੀਤਮ ਦੇ ਕੇਸਾਂ ਦੀ ਬਰਾਬਰਤਾ ਦੋਨਾਂ ਜਹਾਨਾਂ ਦੇ ਖ਼ਜ਼ਾਨੇ ਵੀ ਨਾ ਕਰ ਸਕਣ। ਗੁਰੂ ਗੋਬਿੰਦ ਸਿੰਘ ਜੀ! ਕ੍ਰਿਪਾ ਕਰੋ, ਮੈਂ ਸ਼ਬਦ ਕਹਿ ਦਿੱਤੇ ਕਿ ਤੁਸੀਂ ਖ਼ਜ਼ਾਨਚੀ ਹੋ, ਤੁਸੀਂ ਬੇਸਹਾਰਿਆਂ ਦੇ ਯਾਰ ਹੋ। ਇਕ ਮਿਹਰ ਕਰ ਦਿਉ ਮੇਰੇ 'ਤੇ। ਕੀ ? ਕਹਿਣ ਲੱਗੇ—ਆਪਣੇ ਦਰ ਦਾ ਕੁੱਤਾ ਬਣਾ ਲਓ। ਗੁਰਮੁਖੋ! ਇਕ ਭਾਵਨਾ ਬਣਾਉ, ਸਿਮਰਨ ਵਿਚ ਬੈਠੋ। ਨਾਮ ਦੀ ਭੇਟਾ ਚੜ੍ਹਾਉ। ਜਦੋਂ ਅੰਦਰ ਦੀ ਭਾਵਨਾ ਬਣਾ ਕੇ ਤੁਰਾਂਗੇ ਤਾਂ ਧੰਨ ਗੁਰੂ ਗੋਬਿੰਦ ਸੰਘ ਜੀ ਦੀਆਂ ਰਹਿਮਤਾਂ ਸਾਡੀ ਝੋਲੀ ਵਿਚ ਪੈਣਗੀਆਂ।

ਸਤਿਗੁਰੂ ਜੀ ਨੇ ਮਾਤਾ ਸਾਹਿਬ ਕੌਰ ਜੀ ਨੂੰ ਵੀ ਤੋਰ ਦਿੱਤਾ ਸੀ। ਉਹਨਾਂ ਇਕੋ ਗੱਲ ਕਹੀ ਸੀ ਕਿ ਸੱਚੇ ਪਾਤਿਸ਼ਾਹ! ਆਪ ਜੀ ਦੇ ਦਰਸ਼ਨਾਂ ਤੋਂ

ਬਿਨਾਂ ਸਾਡਾ ਕੀ ਹਾਲ ਹੋਵੇਗਾ? ਗੁਰੂ ਜੀ ਕਹਿਣ ਲੱਗੇ ਕਿ ਇਹ ਸ਼ਸਤਰ ਲੈ ਜਾਉ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਇਕਾਗਰ ਹੋ ਕੇ ਜਪੁ ਪੜ੍ਹਨਾ। ਇਹਨਾਂ ਦੇ ਦੀਦਾਰ ਕਰਿਉ, ਸਾਡੇ ਦਰਸ਼ਨ ਹੋਇਆ ਕਰਨਗੇ। ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਆਪਾਂ ਜੁੜੀਏ। ਜਿਨ੍ਹਾਂ ਨੇ ਅੰਮ੍ਰਿਤ ਦੀ ਦਾਤ ਨਹੀਂ ਲਈ, ਉਹ ਅੰਮ੍ਰਿਤ ਦੀ ਦਾਤ ਲੈਣ। ਗੁਰੂ ਜੀ ਦੇ ਦੱਸੇ ਹੋਏ ਰਸਤੇ 'ਤੇ ਅਸੀਂ ਚੱਲੀਏ। ਕਦੀ ਕੋਈ ਇਹੋ ਜਿਹਾ ਕੰਮ ਨਾ ਕਰੀਏ, ਜਿਸ ਨਾਲ ਗੁਰੂ ਤੋਂ ਦੂਰ ਹੋ ਜਾਈਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਭੁੱਲਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਮਨੁ ਬੈਰਾਗਿ ਰਤਉ ਬੈਰਾਗੀ

ਪਰਮ ਸਨਮਾਨਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਬੈਰਾਗੀ, ਬੈਰਾਗ ਤੇ ਬੈਰਾਗੜੀਏ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਆਮ ਤੌਰ 'ਤੇ ਬੈਰਾਗ ਦੀ ਵਿਆਖਿਆ ਕਰਦੇ ਹੋਏ ਵੱਖ-ਵੱਖ ਮੱਤ-ਮਤਾਂਤਰ ਆਪਣੀ ਆਪਣੀ ਹੀ ਪ੍ਰੀਭਾਸ਼ਾ ਦਿੰਦੇ ਹਨ। ਕਿਸੇ ਨੇ ਬੈਰਾਗ ਦੀ ਗੱਲ ਕਰਦਿਆਂ ਇਹ ਕਹਿ ਦਿੱਤਾ ਕਿ ਸੰਸਾਰ ਦੁੱਖਾਂ ਦਾ ਘਰ ਹੈ। ਮਾਇਆ ਕੇਵਲ ਇਕ ਜੰਜਾਲ ਤੇ ਬੰਧਨ ਹੈ। ਇਸ ਨੂੰ ਛੱਡ ਕੇ ਜੰਗਲ ਵਿਚ ਚਲੇ ਜਾਣਾ, ਇਸੇ ਦਾ ਨਾਮ ਬੈਰਾਗ ਹੈ। ਵੱਡੇ ਵੱਡੇ ਰਾਜਿਆਂ ਮਹਾਰਾਜਿਆਂ ਨੇ ਆਪਣੇ ਤਖ਼ਤ ਛੱਡੇ, ਆਪਣੇ ਮਹਿਲ ਤਿਆਗ ਦਿੱਤੇ, ਆਪਣੇ ਪਰਿਵਾਰ, ਆਪਣੀ ਪਰਜਾ, ਆਪਣੀ ਸਲਤਨਤ ਨੂੰ ਤਿਆਗ ਕੇ ਜੰਗਲ ਬੇਲਿਆਂ ਵਿਚ ਜਾ ਕੇ ਦਿਨ ਕੱਟੀ ਕੀਤੀ ਤੇ ਆਪਣੇ ਆਪ ਨੂੰ ਉਹਨਾਂ ਨੇ ਬੈਰਾਗੀ ਕਹਿ ਦਿੱਤਾ।

ਦੂਸਰਾ ਖ਼ਿਆਲ ਹੈ ਕਿ ਕੁਝ ਅਜਿਹੇ ਬੈਰਾਗੀਆਂ ਦੇ ਮੱਤ ਹਨ, ਜਿਹਨਾਂ ਵਿਚ ਇਹ ਗੱਲ ਦੱਸੀ ਗਈ ਹੈ ਕਿ ਬਿਬੇਕ ਬੁੱਧੀ ਦੇ ਨਾਲ ਆਪਣੇ ਅੰਦਰ ਦੀ ਪੜਚੋਲ ਕਰਕੇ ਚੰਗੀ ਤਰ੍ਹਾਂ ਵਿਵੇਚਨ ਕਰਕੇ ਤੱਤ ਤੇ ਮਿਥਿਆ ਨੂੰ ਜਾਣਿਆ ਜਾਏ, ਤੱਤ ਨੂੰ ਗ੍ਰਹਿਣ ਕੀਤਾ ਜਾਏ ਅਤੇ ਮਿਥਿਆ ਨੂੰ ਛੱਡ ਦਿੱਤਾ ਜਾਏ। ਇਹ ਵੀ ਇਕ ਬੈਰਾਗੀਆਂ ਦਾ ਇਕ ਮੱਤ ਸੀ। ਤੀਸਰਾ ਮੱਤ ਹੈ ਕਿ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਜੋ ਗੁਰਮਤਿ ਨੇ ਸਾਨੂੰ ਮੱਤ ਬਖ਼ਸ਼ਿਸ਼ ਕੀਤੀ ਹੈ, ਉਸ ਅਨੁਸਾਰ ਅਸੀਂ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਕਰਤਾਰ ਦੇ ਸਿਮਰਨ ਵਿਚ, ਨਿਰੰਕਾਰ ਦੀ ਯਾਦ ਦੇ ਵਿਚ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰੀਏ। ਰਹੀਏ ਸੰਸਾਰ ਦੇ ਵਿਚ, ਪ੍ਰੰਤੂ ਅੰਦਰ ਵਾਲੀ ਸੁਰਤ ਨੂੰ ਇਸ ਚਿੱਕੜ ਦੇ ਵਿਚ ਭਿੱਜਣ ਨਾ ਦੇਈਏ। ਸੁਰਤ ਸਾਡੀ ਕਰਤਾਰ ਦੇ ਚਰਨਾਂ ਵਿਚ ਹੀ ਜੁੜੀ ਹੋਵੇ। ਜੜ੍ਹਾਂ ਸਾਡੀਆਂ ਸੰਸਾਰ ਦੇ ਵਿਚ ਹੋਣ ਅਤੇ ਉਪਰ ਵਾਲਾ ਸਿਖਰ ਉਸ ਨਿਰੰਕਾਰ ਵਾਲੇ ਪਾਸੇ ਹੋਵੇ। ਰਹੀਏ ਅਸੀਂ ਸੰਸਾਰ ਵਿਚ ਅਤੇ ਹਿਰਦਾ ਉਸ ਕਰਤਾਰ ਦੇ ਰੰਗ ਵਿਚ ਰੱਤਾ ਹੋਵੇ।

ਹਜ਼ੂਰ ਨੇ ਇਸ ਨੂੰ ਵੀ ਬੈਰਾਗ ਕਿਹਾ ਹੈ। ਸਤਿਗੁਰੂ ਪਾਤਿਸ਼ਾਹ ਜੀ ਨੇ ਬਾਣੀ ਵਿਚ ਇਹ ਸ਼ਬਦ ਕਹੇ—

*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*

ਅਗਲਾ ਬਚਨ ਹੈ—

*ਧੰਨੁ ਸੁ ਤੇਰਾ ਥਾਨੁ॥*

(ਅੰਗ ੫੦)

ਇਸ ਤੁਕ ਨੂੰ ਅਸੀਂ ਪੜ੍ਹਦੇ ਹਾਂ ਬੜੀ ਵਾਰੀ ਤੇ ਅਕਸਰ ਆਪਾਂ ਦੇਖਦੇ ਹਾਂ ਕਿ ਜਦੋਂ ਮ੍ਰਿਤਕ ਦਾ ਭੋਗ ਪਾਇਆ ਜਾਂਦਾ ਹੈ ਤਾਂ ਉਸ ਸਮੇਂ ਕੀਰਤਨ ਰੂਪ ਵਿਚ ਇਹ ਸ਼ਬਦ ਗਾਏ ਜਾਂਦੇ ਹਨ। ਕਈ ਵਾਰ ਮਨ ਕਹਿੰਦਾ ਹੈ ਕਿ ਮਨਾਂ! ਦੇਖ ਇਹ ਤਾਂ ਸਤਿਗੁਰੂ ਜੀ ਕੇਵਲ ਮਰਨ ਤੋਂ ਬਾਅਦ ਨਹੀਂ, ਜਿਊਂਦੇ ਜੀਅ ਵੀ ਆਪਣੀ ਦੇਹ ਨੂੰ ਮੁਖ਼ਾਤਿਬ ਕਰਕੇ ਕਹਿੰਦੇ ਪਏ ਹਨ ਕਿ ਐ ਮੇਰੀ ਦੇਹ! ਐ ਮੇਰੇ ਸਰੀਰ! ਕਦੀ ਤੇਰੇ ਅੰਦਰ ਵੀ ਬੈਰਾਗ ਜਾਂ ਉਪਰਾਮਤਾ ਆਈ ਹੈ? ਕਦੀ ਤੇਰੇ ਅੰਦਰ ਵੀ ਮਨ ਵਿਚ ਚਾਉ ਪੈਦਾ ਹੋਇਆ ਹੈ ਦਰਸ਼ਨਾਂ ਦੇ ਲਈ?

ਸਤਿਗੁਰੂ ਜੀ ਨੇ ਫਿਰ ਇਹਨਾਂ ਬਚਨਾਂ ਵਿਚ ਬੈਰਾਗ ਪੈਦਾ ਕਰਨ ਲਈ ਇਕ ਜੁਗਤ ਦੱਸੀ ਹੈ। ਬੈਰਾਗ ਦਾਤੇ ਦੀ ਇਕ ਮੋਹਰ ਹੈ, ਆਪਣੀ ਕਮਾਈ ਨਹੀਂ ਹੈ, ਪਰ ਸਤਿਗੁਰੂ ਜੀ ਨੇ ਬਾਣੀ ਵਿਚ ਇਸ਼ਾਰੇ ਕੀਤੇ ਹਨ—

*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*

(ਅੰਗ ੫੦)

ਕਿਵੇਂ ਬੈਰਾਗ ਪੈਦਾ ਹੋਇਆ ? ਪਹਿਲੇ ਬਚਨ ਹਨ—

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥*
*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥*

(ਅੰਗ ੫੦)

ਕਦੀ ਇਕਾਂਤ ਵਿਚ ਬੈਠ ਕੇ ਆਪਣੀ ਆਤਮਾ ਨਾਲ ਗੱਲ ਕਰੀਏ। ਹੁਣ ਸਤਿਗੁਰੂ ਜੀ ਨੇ ਆਪੇ ਨਾਲ ਗੱਲ ਕੀਤੀ ਹੈ। ਕਹਿਣ ਲੱਗੇ—

*ਤਿਚਰੁ ਵਸਹਿ ਸੁਹੇਲੜੀ*

(ਅੰਗ ੫੦)

*ਮਨੁ ਬੈਰਾਗ ਰਤਉ ਬੈਰਾਗੀ॥*
*ਤਿਚਰੁ ਵਸਹਿ ਸੁਹੇਲੜੀ*

(ਅੰਗ ੬੩੪)

ਉਤਨੀ ਦੇਰ ਕਾਇਆ ਸੁਖੀ ਹੈ।

ਸਰੀਰ ਇਥੇ ਕਾਇਆ ਲਈ ਵਰਤਿਆ ਹੈ, ਅਤੇ ਸ਼ਬਦ ਦੇਹੀ ਲਈ। ਉਤਨੀ ਦੇਰ ਤੱਕ ਤੂੰ ਸੁਖੀ ਹੈ, ਉਤਨੀ ਤੱਕ ਤੂੰ ਸੁਹੇਲੀ ਹੈਂ। ਮਹਾਰਾਜ ਕਿੰਨੀ ਦੇਰ ਤੱਕ ?

*ਜਿਚਰੁ ਸਾਥੀ ਨਾਲਿ॥*

ਜਿੰਨੀ ਦੇਰ ਤੱਕ ਹੇ ਕਾਇਆ! ਤੇਰੇ ਅੰਦਰ ਆਤਮਾ ਸਾਥੀ ਹੈ, ਉਤਨੀ ਦੇਰ ਤੱਕ ਤੂੰ ਸੁਹੇਲੀ ਹੈਂ।

*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥*

ਜਿਸ ਦਿਨ ਤੇਰੇ ਅੰਦਰ ਵਾਲਾ ਆਤਮਾ ਤੈਨੂੰ ਛੱਡ ਕੇ ਚਲਾ ਗਿਆ, ਜਿਸ ਦਿਨ ਅੰਦਰ ਵਾਲਾ ਤੇਰਾ ਸਾਥੀ ਤੈਨੂੰ ਛੱਡ ਕੇ ਚਲਾ ਗਿਆ ਤਾਂ ਉਸ ਦਿਨ ਤੂੰ ਮਿੱਟੀ ਹੋ ਜਾਏਂਗਾ। ਅੱਜ ਤੇਰੇ ਸਰੀਰ ਨੂੰ ਦੇਖ ਕੇ ਲੋਕ ਅਦਬ ਕਰਦੇ ਹਨ। ਅੱਜ ਤੇਰੇ ਸੁਹੱਪਣ ਨੂੰ ਦੇਖ ਕੇ ਜਿਹੜੇ ਲੋਕ ਵਿਸਮਾਦ ਵਿਚ ਆ ਜਾਂਦੇ ਹਨ, ਅੱਜ ਤੇਰੇ ਸਰੀਰ ਦੇ ਬੱਲ ਨੂੰ ਦੇਖ ਕੇ ਜੋ ਤੇਰੇ ਅੱਗੇ ਝੁਕਦੇ ਹਨ ਪਰ ਐ ਮੇਰੇ ਮਨ! ਤੇਰੇ ਅੰਦਰ ਇਸ ਚੀਜ਼ ਨੂੰ ਦੇਖ ਕੇ ਬੈਰਾਗ ਆ ਜਾਏ ਕਿ ਜਿਊਂਦਿਆਂ ਆਤਮਾ ਤੇਰੇ ਨਾਲ ਹੈ ਤਾਂ ਤੂੰ ਸੁਖੀ ਹੈਂ ਪਰ ਜਿਸ ਦਿਨ ਤੈਨੂੰ ਆਤਮਾ ਛੱਡ ਕੇ ਚਲਿਆ ਗਿਆ ਤਾਂ ਐ ਕਾਇਆ! ਉਸ ਦਿਨ ਤੂੰ ਮਿੱਟੀ ਵਿਚ ਰੁਲ ਜਾਣਾ ਹੈ। ਮਿੱਟੀ ਵਿਚ ਰੁਲਣ ਵਾਲੀ ਕਾਇਆ! ਕੀ ਕਦੀ ਤੇਰੇ ਅੰਦਰ ਬੈਰਾਗ ਨਹੀਂ ਪੈਦਾ ਹੋਇਆ ?

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਗੁਰਮੁਖੋ! ਬਾਣੀ ਵਿਚੋਂ ਇਹ ਤਿੰਨ ਸ਼ਬਦ ਯਾਦ ਰਖਿਓ—ਇਕ ਤਿਆਗ, ਦੂਸਰਾ ਬੈਰਾਗ ਤੇ ਤੀਸਰਾ ਸ਼ਬਦ ਹੈ ਅਨੁਰਾਗ। ਇਹ ਹੈ ਗੁਰਮਤਿ ਦਾ ਬੈਰਾਗ। ਪਹਿਲਾ ਸ਼ਬਦ ਕਿਹਾ ਹੈ ਤਿਆਗ ਤੇ ਆਪਾਂ ਕੀ ਤਿਆਗਣਾ ਹੈ ? ਕੀ ਸੰਸਾਰ ਦੇ ਪਰਿਵਾਰ, ਜੀਆਂ ਨੂੰ ਤੇ ਕੰਮ ਕਾਜ ਨੂੰ ਤਿਆਗਣਾ ਹੈ ? ਦੂਸਰਾ ਸ਼ਬਦ ਕਿਹਾ ਹੈ ਬੈਰਾਗ ਤੇ ਤੀਸਰਾ ਸ਼ਬਦ ਹੈ ਅਨੁਰਾਗ। ਕਦੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਦਰਸ਼ਨ ਕਰੀਏ ਕਿ ਕੀ ਤਿਆਗੀਏ ? ਤੇ ਕਿਸ ਚੀਜ਼ ਦਾ ਬੈਰਾਗ ਸਾਡੇ ਮਨ ਵਿਚ ਹੋਵੇ ? ਕਿਹੜਾ ਅਨੁਰਾਗ ਸਾਡੇ ਮਨ ਵਿਚ ਪੈਦਾ ਹੋਵੇ ? ਹਜ਼ੂਰ ਨੇ ਬਚਨ ਕੀਤਾ—

*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*
*ਧੰਨੁ ਸੁ ਤੇਰਾ ਥਾਨੁ॥*
*ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ॥*

(ਅੰਗ ੫੦)

ਕੰਤ ਦਾ ਅੱਖਰੀ ਅਰਥ ਇਥੇ ਮਾਲਕ ਕਰਾਂਗੇ, ਖਸਮ ਕਰਾਂਗੇ, ਪਰ ਇਸ ਦਾ ਭਾਵ-ਅਰਥ ਕਰਾਂਗੇ ਭਾਵਨਾ। ਕਹਿੰਦੇ ਹਨ, ਹੇ ਕਾਇਆ! ਜਿੰਨੀ ਦੇਰ ਤੱਕ ਤੇਰੇ ਅੰਦਰ ਆਤਮਾ ਕੰਤ ਵਸਿਆ ਹੈ, ਓਨੀ ਦੇਰ ਤੱਕ ਸਾਰੇ ਤੈਨੂੰ ਜੀ ਜੀ ਕਹਿਣਗੇ ਤੇ ਐ ਭੋਲੀ ਕਾਇਆ! ਜਿਸ ਦਿਨ ਤੇਰੇ ਅੰਦਰੋਂ ਕੰਤ ਚਲਾ ਗਿਆ ਤਾਂ ਜੀ ਜੀ ਕਹਿਣ ਵਾਲੇ ਤੈਨੂੰ ਅੱਗ ਦੀ ਲਾਟ ਤੱਕ ਲੈ ਜਾਣਗੇ। ਕਦੀ ਤੇਰੇ ਮਨ ਵਿਚ ਇਸ ਚੀਜ਼ ਨੂੰ ਦੇਖ ਕੇ ਬੈਰਾਗ ਪੈਦਾ ਨਹੀਂ ਹੋਇਆ?

*ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ॥*
*ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥*

(ਅੰਗ ੫੦)

ਜਿਸ ਦਿਨ ਆਤਮਾ ਉੱਠ ਕੇ ਚਲੀ ਗਈ, ਉਸ ਦਿਨ ਤੇਰੀ ਕਿਸੇ ਨੇ ਬਾਤ ਨਹੀਂ ਪੁੱਛਣੀ। ਇਹ ਹੈ ਗੁਰਮਤਿ ਦਾ ਬੈਰਾਗ ਕਿ ਨਾਸ਼ਵਾਨਤਾ ਨੂੰ ਦੇਖ ਕੇ ਉਸ ਸਥਿਰ ਵਾਲੇ ਦੀ ਯਾਦ ਆ ਜਾਏ।

ਆਮ ਤੌਰ 'ਤੇ ਜਦੋਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪੜ੍ਹੀ ਜਾਂਦੀ ਹੈ ਤਾਂ ਇਹ ਸ਼ਬਦ ਅਸੀਂ ਹਮੇਸ਼ਾ ਕਹਿੰਦੇ ਹਾਂ ਕਿ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਬੈਰਾਗਮਈ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪੜ੍ਹੋ। ਸ੍ਰੀ ਰਾਗ ਵਿਚ ਕੋਈ ਸ਼ਬਦ ਨਹੀਂ। ਗੁਰੂ ਤੇਗ਼ ਬਹਾਦਰ ਜੀ ਦਾ ਮਾਝ ਰਾਗ ਵਿਚ ਕੋਈ ਬਚਨ ਨਹੀਂ। ਪਹਿਲਾ ਸ਼ਬਦ ਗੁਰੂ ਤੇਗ਼ ਬਹਾਦਰ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਗਉੜੀ ਰਾਗ ਵਿਚ ਆਉਂਦਾ ਹੈ। ਪਹਿਲਾ ਬਚਨ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਗਉੜੀ ਰਾਗ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾਂ ਤਿਆਗ ਦੀ ਗੱਲ ਕੀਤੀ ਤੇ ਜਦੋਂ ਅਖ਼ੀਰ ਵਿਚ ਚਲੇ ਗਏ ਤਾਂ ਕਹਿਣ ਲੱਗੇ ਕਿ ਇਸ ਚੀਜ਼ ਨੂੰ ਤਿਆਗ ਦੇਈਂ ਤੇ ਇਸ ਚੀਜ਼ ਨੂੰ ਆਪਣੇ ਹਿਰਦੇ ਵਿਚ ਘੁੱਟ ਕੇ ਫੜ ਲਈਂ। ਬਾਣੀ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾ ਬਚਨ ਕੀਤਾ—

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਇਹ ਹੈ ਤਿਆਗ। ਹੁਣ ਜਦੋਂ ਅਸੀਂ ਅੰਤ ਵਿਚ ਜਾਂਦੇ ਹਾਂ ਤਾਂ ਉਥੇ ਤਿਆਗਣਾ ਨਹੀਂ ਕਿਹਾ। ਕਹਿਣ ਲੱਗੇ, ਮੈਂ ਤੈਨੂੰ ਪਹਿਲਾਂ ਕਹਿ ਆਇਆ ਹਾਂ ਕਿ ਮਾਨ ਤਿਆਗ ਦੇ। ਇਕ ਕੰਮ ਹੋਰ ਕਰ ਲੈ ਕਿ ਰਾਮ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਲੈ—

*ਰਾਮ ਨਾਮੁ ਉਰ ਮੈ ਗਹਿਓ*

(ਅੰਗ ੧੪੨੮)

ਹੁਣ ਤਿਆਗਣ ਦਾ ਅਰਥ ਹੈ ਛੱਡਣਾ, ਗਹਿ ਦਾ ਅਰਥ ਹੈ ਪਕੜਨਾ। ਮਾਨ ਨੂੰ ਤਿਆਗ ਦੇ। ਜੇਕਰ ਜ਼ਿੰਦਗੀ ਵਿਚ ਕੁਝ ਖੱਟਣਾ ਹੈ ਤਾਂ ਨਾਮ ਨੂੰ ਘੁੱਟ ਕੇ ਪਕੜ ਲੈ। ਮਾਨ ਲਿਖਣ ਲੱਗਿਆਂ ਅਸੀਂ 'ਮ' ਨੂੰ 'ਾ' ਤੇ 'ਨ' ਲਿਖਦੇ ਹਾਂ ਤੇ ਜਦੋਂ ਨਾਮ ਲਿਖਿਆ ਜਾਣਾ ਹੈ ਤਾਂ ਅੱਖਰ ਇਹੀ ਲੱਗਣੇ ਜੇ। ਜੇ ਨਾਮ ਪਲਟ ਜਾਏ ਤਾਂ ਮਾਨ ਬਣ ਜਾਂਦਾ ਹੈ ਤੇ ਜੇ ਮਾਨ ਪਲਟ ਜਾਏ ਤਾਂ ਨਾਮ ਬਣ ਜਾਂਦਾ ਹੈ। 'ਮੈਂ' ਚਲੀ ਜਾਏ ਤਾਂ 'ਤੂੰ' ਆ ਜਾਂਦੀ ਹੈ ਤੇ ਜਿੱਥੇ 'ਤੂੰ' ਚਲੀ ਜਾਏ, ਉਥੇ 'ਮੈਂ' ਰਹਿ ਜਾਂਦੀ ਹੈ। ਹਜ਼ੂਰ ਕਹਿੰਦੇ ਹਨ ਕਿ ਮਾਨ ਨੂੰ ਤਿਆਗ ਦੇ। ਮਾਨ ਨੂੰ ਪਲਟ ਕੇ ਨਾਮ ਬਣਾ ਲੈ। ਜਦੋਂ ਭਾਂਡਾ ਖ਼ਾਲੀ ਹੋਵੇ ਅਤੇ ਮਾਨ ਚਲਾ ਜਾਏ ਤਾਂ ਹਿਰਦੇ ਵਿਚ ਨਾਮ ਆ ਜਾਂਦਾ ਹੈ। ਸਾਹਿਬ ਨੇ ਬਖ਼ਸ਼ਿਸ਼ ਕੀਤੀ—

*ਸਾਧੋ ਮਨ ਕਾ ਮਾਨ ਤਿਆਗਉ ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ*
*ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥*

ਸੱਜਣਾ! ਜੇ ਸੱਚਮੁੱਚ ਤੂੰ ਗੁਰੂ ਨਾਨਕ ਸਾਹਿਬ ਵਾਲਾ ਬੈਰਾਗ ਚਾਹੁੰਦਾ ਹੈਂ ਤਾਂ ਇਹਨਾਂ ਬਚਨਾਂ ਨੂੰ ਕਮਾ ਲੈ। ਅਗਲਾ ਬਚਨ ਹੈ—

*ਸੁਖੁ ਦੂਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥*

ਅਖ਼ੀਰ ਵਿਚ ਕਹਿਣ ਲੱਗੇ—

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*

ਗੁਰੂ ਤੇਗ ਬਹਾਦਰ ਜੀ! ਤੁਸੀਂ ਤਾਂ ਪਹਿਲਾ ਬਚਨ ਕਹਿ ਦਿੱਤਾ ਕਿ ਇਹ ਇਹ ਕੰਮ ਕਰ ਲੈ। ਕਹਿਣ ਲੱਗੇ, ਪੜ੍ਹਨਾ ਸ਼ਬਦ ਸੌਖਾ ਹੈ, ਅਰਥ ਕਰਨੇ ਵੀ ਬੜੇ ਸੌਖੇ ਹਨ, ਪਰ ਚੇਤੇ ਰੱਖੀਂ—

*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ ੨ ॥ ੧ ॥*

(ਅੰਗ ੨੧੯)

ਕਿਸੇ ਟਾਵੇਂ ਟਾਵੇਂ ਗੁਰਮੁਖ ਨੇ ਹੀ ਜਾਣਿਆ ਹੈ। ਗੁਰਮੁਖੋ! ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨ ਪੜ੍ਹਦੇ ਹਾਂ। ਜਦੋਂ ਸਿਮਰਨ ਵਿਚ ਹੀ ਮਨ ਨਹੀਂ ਲੱਗਦਾ ਤਾਂ ਕਿਵੇਂ ਬੈਰਾਗ ਆਵੇ ?

ਇਕ ਵਿਦਵਾਨ ਦੇ ਮੈਂ ਬੜੇ ਸੋਹਣੇ ਬਚਨ ਪੜ੍ਹੇ। ਉਹ ਕਹਿੰਦਾ ਹੈ ਕਿ, ਤੂੰ ਜਦੋਂ ਸਵੇਰੇ ਅੰਮ੍ਰਿਤ ਵੇਲੇ ਉੱਠਦਾ ਹੈਂ ਤਾਂ ਕਿਉਂ ਤੇਰਾ ਮਨ ਲੱਗਦਾ ਨਹੀਂ? ਕਦੀ ਆਪਣੇ ਮਨ ਵਿਚ ਝਾਤੀ ਮਾਰ ਕੇ ਦੇਖ। ਪਹਿਲੀ ਗੱਲ ਉੱਠਦਿਆਂ ਸਾਰ ਇਕ ਗੱਲ ਸੋਚੀਏ ਕਿ ਮੰਨ ਲਉ ਮੇਰੀ ਮੌਤ ਹੋ ਚੁੱਕੀ ਹੈ। ਮੇਰੇ ਸਰੀਰ ਦੇ ਉੱਤੇ ਚਿੱਟੇ ਬਸਤਰ ਪਾ ਦਿੱਤੇ ਗਏ ਹਨ। ਜਿਹੜੇ ਮੈਨੂੰ ਆਪਣਾ ਕਹਿੰਦੇ ਸਨ, ਉਹ ਵੀ ਮੇਰੇ ਉੱਤੇ ਚਿੱਟੇ ਬਸਤਰ ਪਾ ਕੇ ਇਕ ਪਾਸੇ ਬੈਠ ਗਏ ਹਨ।

ਮਨ ਨੂੰ ਪੁੱਛੀਏ ਕਿ ਮਨਾਂ! ਜਿਸ ਘਰ ਨੂੰ ਤੂੰ ਇੰਨੀ ਮਿਹਨਤ ਕਰਕੇ ਬਣਾਇਆ ਹੈ, ਮੌਤ ਵੇਲੇ ਤੇਰਾ ਇਸ਼ਨਾਨ ਤੇਰੇ ਘਰ ਦੇ ਕਰਾਉਂਦੇ ਪਏ ਹਨ, ਪਰ ਤੇਰੇ ਤਨ ਦਾ ਪਾਣੀ ਵੀ ਉਹ ਨਾਲੀ ਵਿਚ ਜਾਣ ਨਹੀਂ ਦਿੰਦੇ ਪਏ। ਇਸ਼ਨਾਨ ਕਰਾ ਦਿੱਤਾ। ਜਿਹੜੇ ਰੇਸ਼ਮੀ ਕੱਪੜੇ ਸਨ, ਉਹ ਨਹੀਂ ਪਾਏ ਤੇ ਟਾਕੀਆਂ ਨਾਲ ਬੰਨ੍ਹ ਕੇ ਅਰਥੀ ਬਣਾ ਦਿੱਤੀ। ਜਿਨ੍ਹਾਂ ਭਰਾਵਾਂ ਨੂੰ ਕਹਿੰਦਾ ਸੀ ਕਿ ਇਹ ਮੇਰੀਆਂ ਬਾਹਵਾਂ ਹਨ, ਦੁੱਖ ਵੇਲੇ ਇਹ ਬਾਹਵਾਂ ਮੇਰਾ ਸਾਥ ਦੇਣਗੀਆਂ। ਦੇਖ ਮਨਾਂ! ਤੇਰੇ ਆਪਣੇ ਭਰਾਵਾਂ ਦੀਆਂ ਬਾਹਵਾਂ ਨੇ ਹੀ ਆਪਣੀਆਂ ਬਾਹਵਾਂ ਨਾਲ ਤੈਨੂੰ ਆਪਣੇ ਮੋਢਿਆਂ 'ਤੇ ਚੁੱਕ ਲਿਆ ਹੈ। ਤੈਨੂੰ ਚੁੱਕਿਆ ਤੇ ਪਹਿਲਾ ਸ਼ਬਦ ਕਿਹਾ—ਸਤਿਨਾਮ ਵਾਹਿਗੁਰੂ। ਹਿੰਦੂ ਵੀਰ ਕਹਿੰਦੇ ਹਨ—ਰਾਮ ਨਾਮ ਸਤਿ ਹੈ। ਬਸ ਉਥੇ ਇਕ ਖਿਨ ਰੁਕ ਜਾਈਂ ਕਿ ਤੂੰ 100 ਸਾਲ ਪੂਰਾ ਜ਼ੋਰ ਲਾਇਆ ਹੈ ਕਿ ਮੇਰਾ ਨਾਮ ਬਣੇ। ਤੇਰੇ ਮਰਨ ਦੀ ਦੇਰ ਸੀ ਕਿ ਤੇਰੇ ਘਰਦਿਆਂ ਨੇ ਨਹੀਂ ਕਿਹਾ ਕਿ ਸਰਦਾਰ ਜੀ ਵਾਹਿਗੁਰੂ। ਇਕੋ ਦਮ ਉਹਨਾਂ ਨੇ ਕਿਹਾ, ਛੱਡੋ ਪਰ੍ਹਾਂ, ਇਹ ਤਾਂ ਮਰ ਗਿਆ ਹੈ, ਕਹੋ—ਸਤਿਨਾਮ ਵਾਹਿਗੁਰੂ। ਹਿੰਦੂ ਵੀਰ ਸਾਰੀ ਜ਼ਿੰਦਗੀ ਨਾਮ ਬਣਾਉਂਦਾ ਰਿਹਾ, ਪਰ ਜਿਸ ਦਿਨ ਮੌਤ ਹੋਈ, ਉਸ ਦਿਨ ਕਿਸੇ ਨੇ ਇਹ ਨਹੀਂ ਕਿਹਾ ਕਿ ਫਲਾਣਾ ਸੇਠ ਸਤਿ ਹੈ। ਅਰਥੀ ਚੁੱਕਦਿਆਂ ਕਿਹਾ—ਰਾਮ ਨਾਮ ਸਤਿ ਹੈ।

ਮਨਾਂ! ਇਕ ਗੱਲ ਚੇਤੇ ਰੱਖ ਲਈਂ। ਦੂਜਿਆਂ ਨੇ ਤੇਰਾ ਨਾਮ ਕੀ ਲੈਣਾ ਹੈ, ਅਰਥੀ ਚੁੱਕਦਿਆਂ ਤਾਂ ਤੇਰੇ ਘਰ ਦੇ ਹੀ ਤੇਰਾ ਨਾਮ ਭੁੱਲ ਗਏ ਹਨ। ਅਰਥੀ ਚੁੱਕ ਕੇ ਚੱਲ ਪਏ। ਰੋਏ ਸਾਰੇ ਹਨ। ਲੱਕੜਾਂ ਤੇਰੇ ਤਨ ਦੇ ਉੱਤੇ ਉਹਨਾਂ ਨੇ ਜੜ੍ਹ ਦਿੱਤੀਆਂ ਹਨ। ਪਿਆਰਿਆ! ਕਿਸੇ ਆਪਣੇ ਨੇ ਤੇਰੇ ਚਾਰ ਚੁਫੇਰੇ

ਪ੍ਰਕਰਮਾ ਵੀ ਕੀਤੀ। ਆਪਣਿਆਂ ਨੇ ਹੀ ਤੈਨੂੰ ਲਾਂਬੂ ਲਾਇਆ। ਜਦੋਂ ਅੱਗ ਦੇ ਭਾਂਬੜ ਬਲੇ ਤਾਂ ਜਿਹੜੇ ਸਰੀਰ ਦੇ ਨਾਲ ਉੱਤੇ ਡਿਗਦੇ ਸਨ, ਅੱਗ ਦਾ ਭਾਂਬੜ ਬਲਿਆ ਤਾਂ ਇਕ ਨੇ ਖਲੋ ਕੇ ਕਹਿ ਦਿੱਤਾ ਕਿ ਲਾਟਾਂ ਤੇਜ਼ ਹੋ ਗਈਆਂ ਹਨ, ਹੁਣ ਥੋੜ੍ਹਾ ਥੋੜ੍ਹਾ ਦੂਰ ਹੋ ਜਾਉ।

ਮਨਾਂ! ਕੀ ਇਹ ਤੇਰੇ ਆਪਣੇ ਹਨ ? ਜਦੋਂ ਪੂਰੀ ਤਰ੍ਹਾਂ ਤੂੰ ਮਚ ਗਿਆ ਤਾਂ ਉਸ ਵੇਲੇ ਸਾਰੇ ਕਹਿਣ ਲੱਗੇ ਕਿ ਚਲੋ ਹੁਣ ਸੋਹਿਲਾ ਸਾਹਿਬ ਦਾ ਪਾਠ ਕਰੋ ਅਤੇ ਅਸੀਂ ਘਰ ਨੂੰ ਚੱਲੀਏ। ਸਾਰੇ ਘਰ ਨੂੰ ਚਲੇ ਗਏ। ਦੂਜੇ ਦਿਨ ਸਵੇਰ ਨੂੰ ਜਦੋਂ ਤੇਰੀ ਚਿਖਾ ਠੰਢੀ ਹੋ ਗਈ ਅਤੇ ਰਹਿ ਗਈ ਕੇਵਲ ਇਕ ਨਿੱਕੀ ਜਿਹੀ ਰਾਖ ਦੀ ਢੇਰੀ ਤਾਂ ਤੇਰੇ ਸੰਬੰਧੀ ਆਉਣਗੇ ਅਤੇ ਪੋਟਲੀ ਵਿਚ ਤੇਰੇ ਸਰੀਰ ਦੀ ਰਾਖ ਪਾ ਕੇ ਕਿਸੇ ਪਾਣੀ ਵਿਚ ਪ੍ਰਵਾਹ ਕਰ ਦੇਣਗੇ। ਬਸ ਇੰਨੀ ਕੁ ਤੇਰੀ ਹਸਤੀ ਹੈ। ਕਦੀ ਗੁਰੂ ਤੇਗ ਬਹਾਦਰ ਜੀ ਦਾ ਬਚਨ ਪੜ੍ਹੋ। ਫ਼ਰਮਾਂਦੇ ਹਨ—

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ*
*ਕਿਆ ਦਾਰਾ ਕਿਆ ਮੀਤ॥ ੧॥ ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ*
*ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ*
*ਇਹ ਅਚਰਜ ਹੈ ਰੀਤਿ॥੧॥*
*ਮਨ ਮੂਰਖ ਅਜਹੂ ਨਹ ਸਮਝਤ*

ਐ ਮੂਰਖ ਮਨ! ਤੈਨੂੰ ਅਜੇ ਤੱਕ ਸਮਝ ਨਹੀਂ ਪਈ। ਕਿੰਨਿਆਂ ਨੂੰ ਮੋਢਿਆਂ 'ਤੇ ਚੁੱਕ ਕੇ ਘਰੋਂ ਤੂੰ ਛੱਡ ਕੇ ਆਇਆ ਹੈਂ ?—

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*

(ਅੰਗ ੫੩੬)

ਹੁਣ ਇਥੋਂ ਤੱਕ ਸੀ ਬੈਰਾਗ। ਇਕੱਲਾ ਬੈਰਾਗ ਨਹੀਂ, ਅੱਗੇ ਅਨੁਰਾਗ ਹੈ—

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥ ੨॥*

ਜਿਨ੍ਹਾਂ 'ਤੇ ਸਾਹਿਬ ਨੇ ਕ੍ਰਿਪਾ ਕੀਤੀ—

*ਕਰਿ ਕਿਰਪਾ ਕਿਲਵਿਖ ਕਾਟੇ*

(ਅੰਗ ੬੧੭)

ਅੰਦਰ ਦੇ ਪਾਪ ਉਹਨਾਂ ਦੇ ਕੱਟ ਦਿੱਤੇ। ਵੈਸੇ ਕਿਲਵਿਖ ਦਾ ਅਰਥ ਹੈ ਪਾਪ। ਕਿਲ ਦਾ ਅਰਥ ਹੈ ਡੂੰਘਾ, ਜੜ੍ਹਾਂ ਵਾਲਾ ਤੇ ਵਿਖ ਦਾ ਅਰਥ ਹੁੰਦਾ ਹੈ ਜ਼ਹਿਰ। ਗੁਰਮੁਖੋ! ਇਕ ਉਹ ਹਨ ਜਿਨ੍ਹਾਂ ਨੇ ਬੁਰੇ ਕਰਮ ਕੀਤੇ ਤੇ ਗੁਰੂ ਜੀ ਕੋਲ ਜਾ ਕੇ ਮਾਫ਼ੀ ਮੰਗ ਲਈ। ਚਲੋ ਇਹ ਵੀ ਪਾਰ ਉਤਾਰਾ ਹੋ ਗਿਆ। ਕਿਲਵਿਖ ਦਾ ਅਰਥ ਹੈ ਉਹ ਕੀਤੇ ਹੋਏ ਬੱਜਰ ਪਾਪ ਜਿਸ ਦੀਆਂ ਜੜ੍ਹਾਂ ਕਈ ਜਨਮਾਂ ਤੋਂ ਇਸ ਮਨ ਵਿਚ ਪੱਕੀਆਂ ਹੋ ਰਹੀਆਂ ਸਨ। ਜਦੋਂ ਗੁਰੂ ਨੇ ਕ੍ਰਿਪਾ ਕੀਤੀ ਤਾਂ ਪਹਿਲਾਂ ਉਸ ਨੇ ਜੜ੍ਹਾਂ ਤੋਂ ਪਾਪ ਹੀ ਕੱਟ ਦਿੱਤਾ।

***ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥***

(ਅੰਗ ੯੧੭)

ਤਿਨ ਕਾ ਦਾ ਅਰਥ ਹੈ ਜਿਨ੍ਹਾਂ ਦੇ ਅੰਦਰੋਂ ਪਾਪ ਦੀਆਂ ਜੜ੍ਹਾਂ ਪੁੱਟ ਦਿੱਤੀਆਂ। ਉਹਨਾਂ ਦੇ ਸ਼ਬਦ ਵਿਚ ਗੁਰੂ ਨੇ ਇੰਨੀ ਤਾਕਤ ਭਰ ਦਿੱਤੀ ਕਿ ਜੋ ਕੁਝ ਉਹ ਬੋਲਦੇ ਹਨ ਉਹ ਇਥੇ ਵੀ ਸੱਚ ਹੈ ਤੇ ਰੱਬ ਦੀ ਦਰਗਾਹ ਵਿਚ ਵੀ ਸੱਚ ਹੈ—

***ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥***

(ਅਨੰਦੁ ਸਾਹਿਬ)

ਪਹਿਲਾਂ ਕਿਹਾ ਹੈ ਆਨੰਦੁ। ਤੈਨੂੰ ਪ੍ਰਮਾਤਮਾ ਖ਼ੁਸ਼ੀ ਦੇਵੇ। ਜਿਸ ਦਿਨ ਤੇਰੇ ਘਰ ਵਿਚ ਆਨੰਦ ਆ ਜਾਏ ਤਾਂ ਕਦੀ ਰੱਬ ਦੇ ਦਿੱਤੇ ਹੋਏ ਸੱਦੇ ਨੂੰ ਨਾ ਭੁੱਲੀਂ ਤੇ ਜਿਸ ਦਿਨ ਤੇਰੇ ਘਰ ਸੱਦੇ ਆ ਜਾਣ ਤਾਂ ਧਾਹਾਂ ਨਾ ਮਾਰੀਂ। ਅਰਦਾਸ ਕਰਨ ਤੋਂ ਪਹਿਲਾਂ ਫਿਰ ਵੀ ਆਨੰਦੁ ਸਾਹਿਬ ਪੜ੍ਹ ਲਈਂ। ਬੈਰਾਗ ਹੈ ਅਤੇ ਇਸ ਦੇ ਨਾਲ ਹੈ ਅਨੁਰਾਗ।

ਭਾਈ ਗੁਰਦਾਸ ਜੀ ਨੇ ਇਕ ਬਹੁਤ ਸੋਹਣੀ ਉਦਾਹਰਨ ਦਿੱਤੀ ਹੈ। ਕਹਿੰਦੇ ਹਨ ਕਿ ਇਕ ਸਰਾਂ ਸੀ। ਇਕ ਯਾਤਰੂ ਨੇ ਰਸਤੇ ਵਿਚ ਸਰਾਂ ਦੇਖੀ ਤੇ ਉਹ ਸਰਾਂ ਵਿਚ ਰੁਕ ਗਿਆ। ਉਸ ਨੇ ਪੁੱਛ ਲਿਆ ਕਿ ਮੈਂ ਇਕ ਰਾਤ ਇਥੇ ਰਹਿਣਾ ਹੈ, ਕੀ ਮੈਨੂੰ ਥਾਂ ਮਿਲ ਜਾਏਗੀ ? ਸਰਾਂ ਦੇ ਇੰਚਾਰਜ ਨੇ ਕਹਿ ਦਿੱਤਾ ਕਿ ਹਾਂ, ਜ਼ਰੂਰ ਮਿਲੇਗੀ। ਉਸ ਤੋਂ ਬਾਅਦ ਕੁਝ ਹੋਰ ਸੱਜਣ ਆ ਗਏ। ਉਹਨਾਂ ਨੇ ਵੀ ਥਾਂ ਮੰਗੀ। ਮਾਲਕ ਨੇ ਕਹਿ ਦਿਤਾ ਕਿ ਠੀਕ ਹੈ, ਤੂੰ ਵੀ ਇਸ ਕਮਰੇ ਦੀ ਇਕ ਨੁਕਰੇ ਪੈ ਜਾਈਂ। ਰਾਤ ਹੀ ਕੇਵਲ ਕੱਟਣੀ ਹੈ। ਹੁਣ ਦੋ ਤਰ੍ਹਾਂ ਦੇ ਬੰਦੇ ਹਨ। ਇਕ ਸਰਾਂ ਦੇ ਅੰਦਰ ਬੈਠਾ ਆਪਣਾ ਹੀ ਕਬਜ਼ਾ ਕਰੀ ਬੈਠਾ ਹੈ ਅਤੇ ਦੂਜਾ ਅੰਦਰ ਆਇਆ ਤੇ ਉਸ ਨੂੰ ਦੇਖਦਿਆਂ ਸਾਰ ਗ਼ੁੱਸੇ ਵਿਚ ਲਾਲ ਪੀਲਾ ਹੋ ਗਿਆ। ਝਗੜਾ ਸ਼ੁਰੂ ਹੋ ਗਿਆ। ਗੁਰਮੁਖ ਨੇ ਆਪਣਾ ਬਿਸਤਰਾ

ਚੁੱਕਿਆ ਤੇ ਕਿਹਾ, ਮਨਾਂ! ਰਾਤ ਰਹਿਣਾ ਤੇਰੀ ਮੰਜ਼ਿਲ ਤਾਂ ਨਹੀਂ। ਸਰਾਂ ਤਾਂ ਕੇਵਲ ਅੱਧ ਵਿਚਕਾਰ ਰੁੱਕਣ ਦਾ ਇਕ ਪੜਾਅ ਹੈ, ਮੰਜ਼ਿਲ ਤਾਂ ਤੇਰੀ ਕਿਤੇ ਹੋਰ ਹੈ। ਬਿਸਤਰਾ ਚੁੱਕਿਆ ਤੇ ਬਾਹਰ ਲੰਮਾ ਪੈ ਗਿਆ। ਸਵੇਰੇ ਸੂਰਜ ਦੀ ਟਿੱਕੀ ਨਿਕਲੀ ਤਾਂ ਜਿਹੜੇ ਕਬਜ਼ਾ ਕਰਨ ਵਾਲੇ ਸਨ, ਉਹ ਸਾਰੀ ਰਾਤ ਹੀ ਝਗੜਦੇ ਰਹੇ।

ਜਦੋਂ ਉਹ ਸਵੇਰੇ ਤੁਰਿਆ ਤਾਂ ਰਸਤੇ ਵਿਚ ਬੈਂਡ ਵਾਜੇ ਵੱਜਦੇ ਪਏ ਹਨ ਤੇ ਇਸ ਨੇ ਬੱਚੇ ਨੂੰ ਘੋੜੀ ਚੜ੍ਹਦਿਆਂ ਵੀ ਦੇਖਿਆ। ਇਸ ਨੇ ਵਾਜੇ ਵੱਜਦੇ, ਭੰਗੜੇ ਪੈਂਦੇ ਵੀ ਦੇਖੇ, ਪਰ ਉਸ ਦੇ ਵਿਚ ਆਪ ਨੱਚਿਆ ਨਹੀਂ। ਆਵਾਜ਼ ਸੁਣੀ ਜ਼ਰੂਰ ਪਰ ਕਿਨਾਰੇ ਤੋਂ ਦੇਖ ਕੇ ਚੁੱਪ ਕਰਕੇ ਕਹਿੰਦਾ ਹੈ, ਮਨਾਂ! ਤੂੰ ਭੰਗੜਾ ਦੇਖ ਕੇ ਰੁੱਕ ਗਿਆ ਹੈਂ ਪਰ ਤੇਰਾ ਪੜਾਅ ਇਹ ਨਹੀਂ। ਇਥੇ ਤੂੰ ਰੁੱਕਣਾ ਨਹੀਂ, ਤੇਰੀ ਮੰਜ਼ਿਲ ਬੜੀ ਦੂਰ ਹੈ। ਹੱਸਦਿਆਂ ਨੂੰ ਦੇਖ ਕੇ ਹੱਸਿਆ ਨਹੀਂ। ਨੱਚਦਿਆਂ ਨੂੰ ਦੇਖ ਕੇ ਨੱਚਿਆ ਨਹੀਂ। ਅਜੇ ਥੋੜ੍ਹੇ ਜਿਹੇ ਮੀਲ ਅੱਗੇ ਤੁਰਿਆ ਤਾਂ ਕਿਸੇ ਨੌਜਵਾਨ ਦੀ ਮੌਤ ਹੋਈ ਤੇ ਅਰਥੀ ਚੁੱਕ ਕੇ ਲੋਕ ਜਾਂਦੇ ਪਏ ਹਨ, ਧਾਹਾਂ ਮਾਰਦੇ ਪਏ ਹਨ। ਪਿਆਰਿਉ! ਉਸ ਨੇ ਘੋੜੀ ਚੜ੍ਹਦੇ ਹੋਏ ਵੀ ਦੇਖੇ ਤੇ ਉਸ ਨੇ ਅਰਥੀ 'ਤੇ ਕਫ਼ਨ ਨਾਲ ਲਪੇਟੇ ਹੋਏ ਵੀ ਦੇਖੇ। ਧਾਹਾਂ ਵੱਜਦੀਆਂ ਦੇਖ ਕੇ ਰੋਇਆ ਨਹੀਂ, ਨੱਚਦਿਆਂ ਨੂੰ ਦੇਖ ਕੇ ਨੱਚਿਆ ਨਹੀਂ।

ਪਿਆਰਿਉ! ਸੱਚ ਜਾਣੋ, ਸਿੱਖ ਦਾ ਜੀਵਨ ਗੁਰਮੁਖ ਮੁਸਾਫ਼ਰ ਦੀ ਤਰ੍ਹਾਂ ਹੈ। ਇਹ ਸੰਸਾਰ ਇਕ ਸਰਾਂ ਹੈ। ਗੁਰੂ ਜੀ ਨੇ ਬੈਰਾਗ ਪੈਦਾ ਕਰਨ ਲਈ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਜਿਸ ਘਰ ਵਿਚ ਤੂੰ ਸੌਂਦਾ ਹੈਂ ਮਨਾਂ! ਕਦੀ ਉਸ ਮੰਜੇ ਵਿਚ ਝਾਤੀ ਮਾਰ ਕੇ ਦੇਖਿਆ ਕਰ—

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ ਤੂ ਅਜੈ ਨ ਪਤੀਣੋਹਿ॥*

(ਅੰਗ ੧੩੮੧)

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ—

*ਮਨੁ ਬੈਰਾਗਿ ਰਤਉ ਬੈਰਾਗੀ*
*ਸਬਦਿ ਮਨੁ ਬੇਧਿਆ ਮੇਰੀ ਮਾਈ॥*

(ਅੰਗ ੬੩੪)

ਹੇ ਮੇਰੀ ਮਾਂ! ਮੇਰੇ ਅੰਦਰ ਨੂੰ ਸ਼ਬਦ ਨੇ ਵਿੰਨ੍ਹ ਦਿੱਤਾ ਹੈ। ਜਦੋਂ ਅੰਦਰ ਨੂੰ ਸ਼ਬਦ ਵਿੰਨ੍ਹ ਦੇਵੇ ਤਾਂ ਉਦੋਂ ਫਿਰ ਕੀ ਹੋਇਆ? ਮਨ ਬੈਰਾਗ ਵਿਚ ਆ ਗਿਆ—

ਬੈਰਾਗੀ ਦੋ ਘੜੀਆਂ ਅੱਖਾਂ ਵਿਚੋਂ ਨੀਰ ਕੱਢ ਕੇ ਬਾਹਰ ਨਹੀਂ ਜਾਂਦਾ। ਬੱਸ, ਗੁਰੂ ਕੋਲ ਆਏ। ਭਾਵਕਤਾ ਨਾਲ ਸ਼ਬਦ ਸੁਣੇ ਅਤੇ ਅੱਖਾਂ ਪੂੰਝ ਕੇ ਚਲੇ ਗਏ। ਕਦੀ ਸਟੀਲ ਦੇ ਗਿਲਾਸ ਵਿਚ ਠੰਢਾ ਪਾਣੀ ਪਾ ਕੇ ਦੇਖਿਉ। ਬੂੰਦਾਂ ਤਾਂ ਉਸ ਦੇ ਬਾਹਰ ਵੀ ਆ ਜਾਂਦੀਆਂ ਹਨ, ਪਰ ਅਸਲ ਵਿਚ ਉਹ ਅੰਦਰੋਂ ਭਿੱਜਦਾ ਨਹੀਂ।

ਗੁਰੂ ਘਰ ਦਾ ਬੈਰਾਗੀ ਕੌਣ ਹੈ ? ਉਹ ਗਿਲਾਸ ਦੀ ਤਰ੍ਹਾਂ ਬੈਰਾਗੀ ਨਹੀਂ। ਉਹ ਚਿਕਨੇ ਭਾਂਡੇ ਦੀ ਤਰ੍ਹਾਂ ਬੈਰਾਗੀ ਨਹੀਂ। ਉਹ ਐਸਾ ਬੈਰਾਗੀ ਹੈ, ਜਿਵੇਂ ਅੰਦਰ ਬਿਲਕੁਲ ਨਿੰਮੀ ਨਿੰਮੀ ਕਣੀ ਦਾ ਮੀਂਹ ਪਵੇ ਤੇ ਧੁਰ ਅੰਦਰ ਰਚਿਆ ਜਾਏ। ਬੈਰਾਗੀ ਨਿਰੰਤਰ ਗੁਰੂ ਗੁਰੂ, ਵਾਹਿਗੁਰੂ ਵਾਹਿਗੁਰੂ ਸ਼ਬਦ ਦੀ ਕਮਾਈ ਕਰਦਾ ਹੈ ਤੇ ਕੋਈ ਸਮਾਂ ਅਜਿਹਾ ਨਹੀਂ ਜਦੋਂ ਬੈਰਾਗੀ ਦੇ ਅੰਦਰੋਂ ਨਾਮ ਵਿਸਰਦਾ ਹੋਵੇ। ਗੁਰਮੁਖੋ! ਜਿਹੜੇ ਦਿਨ ਰਾਤ ਜੱਪਦੇ ਹਨ, ਉਹਨਾਂ ਦੇ ਸੁਆਸਾਂ ਵਿਚ ਨਾਮ ਇਕਮਿਕ ਹੋ ਜਾਂਦਾ ਹੈ। ਕਦੀ ਕਿਸੇ ਨੇ ਇਹ ਕਿਹਾ ਹੈ ਕਿ ਮੈਂ ਸੌਣਾ ਹੈ ਤੇ ਮੇਰੇ ਸਾਹ ਤੂੰ ਲੈ ਲਈਂ। ਸੁੱਤਿਆਂ ਵੀ ਸੁਆਸ ਚੱਲਣਗੇ। ਰੋਟੀ ਖਾਂਦਿਆਂ ਵੀ ਸੁਆਸ ਚੱਲਦੇ ਹਨ। ਸੁਆਸ ਹੀ ਨਾਮ ਹੈ। ਆਪਣੇ ਅੰਦਰ ਵਾਲੀ ਲਿਵ ਸੱਚੇ ਸਾਹਿਬ ਨਾਲ ਲਾ ਦਿੱਤੀ ਹੈ। ਲੋਕ ਤ੍ਰਿਸ਼ਨਾ ਦੇ ਮਾਰੇ ਕਈ ਵਾਰੀ ਆਪਣੇ ਇਸ਼ਟ ਨੂੰ ਛੱਡ ਜਾਂਦੇ ਹਨ। ਚਾਰ ਦਿਨ ਮੁਸੀਬਤ ਆ ਗਈ ਤਾਂ ਕਹਿੰਦੇ ਹਨ ਕਿ ਕੀ ਮਿਲਿਆ ਹੈ ਸਾਨੂੰ ਗੁਰੂ ਕੋਲੋਂ ? ਗੁਰਮੁਖੋ! ਸਿੱਖੀ ਰੁਪਈਏ, ਧਨ, ਪੁੱਤਰ, ਪੱਦਵੀਆਂ ਵਾਲਿਆਂ ਦੀ ਨਹੀਂ, ਸਿੱਖੀ ਉਹਨਾਂ ਮਰਜੀਵੜਿਆਂ ਦੀ ਹੈ, ਜਿਨ੍ਹਾਂ ਨੂੰ ਰੋਜ਼ ਚੇਤੇ ਕਰਦੇ ਹੋ ਤੇ ਕਹਿੰਦੇ ਹੋ—**ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !**

ਇਕ ਸਰੀਰ ਘਰ ਹੈ। ਇਸ ਸਰੀਰ-ਘਰ ਵਿਚ ਹਿਰਦਾ-ਘਰ ਹੈ। ਉਸ ਹਿਰਦੇ-ਘਰ ਵਿਚ ਮੇਰੇ ਸੁਆਮੀ ਦੇ ਦਰਸ਼ਨ ਗੁਰੂ ਨੇ ਕਰਾਉਣੇ ਹਨ। ਜਿਸ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਟਿਕ ਗਿਆ, ਉਹ ਸਦਾ ਭੈਅ ਵਿਚ ਰਹਿੰਦਾ ਹੈ।

ਬੈਰਾਗੀ ਉਹ ਹੈ ਜਿਹੜਾ ਸਤਿਗੁਰੂ ਜੀ ਦੀ ਦੱਸੀ ਹੋਈ ਕਾਰ ਕਮਾਉਂਦਾ

ਹੈ। ਉਹ ਇਕ ਪਰੀਪੂਰਨ ਪ੍ਰਮਾਤਮਾ ਨੂੰ ਚੇਤੇ ਕਰਦਾ ਹੈ। ਜਿੰਨੀ ਮਰਜ਼ੀ ਮੁਸ਼ਕਿਲ ਆ ਜਾਏ, ਮਨ ਨੂੰ ਉਹ ਡੋਲ੍ਹਣ ਨਹੀਂ ਦਿੰਦਾ ਤੇ ਜਿਹੜਾ ਭੌਂਦਾ ਹੋਇਆ ਮਨ ਹੈ, ਇਸ ਨੂੰ ਵਰਜ ਵਰਜ ਕੇ ਸ਼ਬਦ ਵਿਚ ਜੋੜਦਾ ਹੈ। ਉਹ ਨਾਮ ਵਿਚ ਰੰਗਿਆ ਹੋਇਆ ਹੁੰਦਾ ਹੈ। ਜਿਹੜਾ ਮਨ ਪਵਨ ਦੀ ਤਰ੍ਹਾਂ ਅੱਤ ਦਾ ਚੰਚਲ ਹੈ, ਜੇ ਥੋੜ੍ਹਾ ਜਿਹਾ ਵੀ ਟਿਕ ਗਿਆ ਤਾਂ ਨਾਮ ਦੀ ਬਖ਼ਸ਼ਿਸ਼ ਨਾਲ ਇਹ ਸੁੱਖ ਦਾ ਵਾਸੀ ਬਣ ਜਾਂਦਾ ਹੈ। ਬੈਰਾਗੀ ਸੰਸਾਰ ਵਿਚ ਰਹਿੰਦਾ ਹੋਇਆ ਆਸਾ ਵਿਚ ਨਿਰਾਸ਼ ਹੈ। ਕਦੀ ਵੀ ਦੁਬਿਧਾ ਵਿਚ ਫਸੇ ਹੋਏ ਬੰਦੇ ਵਿਚ ਬੈਰਾਗ ਪੈਦਾ ਨਹੀਂ ਹੋ ਸਕਦਾ। ਐ ਮੇਰੇ ਮਾਲਕ! ਸਾਰਾ ਜਗਤ ਤੂੰ ਆਪ ਬਣਾਇਆ ਹੈ। ਤੂੰ ਆਪ ਹੀ ਇਹਨਾਂ ਦਾ ਰਿਜ਼ਕ ਦਾਤਾ ਹੈਂ ਤੇ ਆਪ ਹੀ ਸਾਰਿਆਂ ਨੂੰ ਤੂੰ ਆਪਣੀਆਂ ਰਹਿਮਤਾਂ ਦਿੰਦਾ ਹੈਂ। ਮਨਮੁਖ ਬੰਦੇ ਦੁੱਖ ਵਿਚ ਵਿਚਰਦੇ ਹਨ ਤੇ ਗੁਰਮੁਖ ਬੰਦੇ ਨੂੰ ਸਦੀਵ ਕਾਲ ਲਈ ਪ੍ਰਮਾਤਮਾ ਨੇ ਸੁੱਖ ਬਖ਼ਸ਼ ਦਿੱਤਾ ਹੈ। ਕਿਉਂਕਿ ਮਨਮੁਖ ਏਥੋਂ ਗਵਾ ਕੇ ਜਾਂਦਾ ਹੈ ਤੇ ਗੁਰਮੁਖ ਕੁਝ ਹਾਸਿਲ ਕਰਕੇ ਤੁਰਿਆ ਹੈ। ਉਹ ਪ੍ਰਮਾਤਮਾ ਅਪਰ ਅਪਾਰ ਹੈ।

ਜਿਤਨੇ ਵੀ ਜੀਵਾਂ ਦਾ ਜਨਮ ਹੋਇਆ ਹੈ, ਸਾਰਿਆਂ ਦੇ ਮੱਥੇ ਦੇ ਲੇਖ ਪ੍ਰਮਾਤਮਾ ਨੇ ਆਪ ਲਿਖ ਦਿੱਤੇ। ਜਿਵੇਂ ਜਿਵੇਂ ਲੇਖ ਲਿਖੇ ਹਨ, ਉਸੇ ਤਰ੍ਹਾਂ ਸਾਰੇ ਸਹਾਰ ਰਹੇ ਹਨ। ਪ੍ਰਮਾਤਮਾ ਆਪ ਹੀ ਚੰਗੇ ਕਰਮ ਕਰਾਉਂਦੇ ਹਨ। ਉਸ ਅਕੱਥ ਨੂੰ ਕੋਈ ਕੱਥ ਨਹੀਂ ਸਕਦਾ। ਜਿਸ ਤਰ੍ਹਾਂ ਮਾਲਕ ਰੱਖੇ, ਉਸ ਦੀ ਰਜ਼ਾ ਵਿਚ ਚੱਲ ਕੇ ਹੀ ਭਲਾ ਹੈ।

ਦਾਤਾ ਮੇਹਰ ਕਰੇ ਅਤੇ ਗੁਰੂ ਨਾਲ ਸਾਨੂੰ ਮਿਲਾ ਦੇਵੇ। ਗੁਰੂ ਮੇਹਰ ਕਰੇ ਅਤੇ ਰਜ਼ਾਅ ਵਿਚ ਚੱਲਣ ਦੀ ਜਾਚ ਦੱਸ ਦੇਵੇ। ਨਿਗੁਰੇ ਬੰਦੇ ਕਦੀ ਪ੍ਰਮਾਤਮਾ ਦੀ ਰਜ਼ਾਅ ਵਿਚ ਚੱਲ ਨਹੀਂ ਸਕਦੇ। ਗੁਰੂ ਵਾਲਿਆਂ ਨੂੰ ਹੀ ਭਾਣਾ ਮੰਨਣ ਦੀ ਜਾਚ ਆਉਂਦੀ ਹੈ। ਸਿੱਖੀ ਦੀ ਅਸਲੀ ਮੰਜ਼ਿਲ ਰਜ਼ਾਅ ਹੈ। ਸ਼ਬਦ ਹੀ ਗੁਰੂ ਹੈ। ਜਿਹੜਾ ਵੀ ਸ਼ਬਦ ਨੂੰ ਕਮਾਵੇਗਾ, ਉਸ ਦੇ ਹੀ ਅੰਦਰ ਗੰਭੀਰਤਾ ਆਉਂਦੀ ਹੈ। ਸੰਸਾਰ ਸ਼ਬਦ ਤੋਂ ਬਿਨਾਂ ਝੱਲਾ ਹੈ। ਪੂਰਾ ਬੈਰਾਗੀ ਉਹ ਹੈ ਜਿਹੜਾ ਸਹਿਜ ਵਿਚ ਟਿਕ ਗਿਆ ਹੈ ਤੇ ਜਿਸ ਦਾ ਅੰਦਰ ਵਾਲਾ ਮਨ ਪ੍ਰਮਾਤਮਾ ਦੇ ਨਾਮ ਵਿਚ ਪਸੀਜ ਗਿਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਸਾਨੂੰ ਵੀ ਅੰਦਰ ਦੇ ਬੈਰਾਗ ਦੀ ਦਾਤ ਬਖ਼ਸ਼ ਦੇਣ। ਇਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ

ਪਰਮ ਸਨਮਾਨਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

*ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ*
*ਜਿਥੈ ਕਿਥੈ ਮੈਨੋ ਲਏ ਛਡਾਈ॥*

(ਅੰਗ ੫੮੮)

ਗੁਰੂ ਕਿੰਨਾ ਕੁ ਸਾਡੇ ਨਾਲ ਹੈ ? ਕਈ ਵਾਰੀ ਆਤਮਿਕ ਜੀਵਨ ਦੀ ਗੱਲ ਨੂੰ ਸਮਝਾਉਣ ਲਈ ਮਹਾਂਪੁਰਸ਼ ਸਤਿਗੁਰੂ ਸਾਹਿਬਾਨ ਦ੍ਰਿਸ਼ਟਮਾਨ ਦੀਆਂ ਉਦਾਹਰਨਾਂ ਦਿੰਦੇ ਹਨ ਤਾਂ ਜੋ ਸੰਸਾਰ ਦੇ ਲੋਕ ਆਪਣੇ ਚੌਗਿਰਦੇ ਵਿਚ ਵਾਪਰਦੀਆਂ ਹੋਈਆਂ ਘਟਨਾਵਾਂ ਨੂੰ ਦੇਖ ਸੁਣ ਕੇ ਉਸ ਗੱਲ ਨੂੰ ਸਮਝ ਸਕਣ ਜੋ ਅਦ੍ਰਿਸ਼ਟ ਰੂਪ ਵਿਚ ਸਮਝਾਈ ਜਾਣੀ ਹੈ। ਸਤਿਗੁਰੂ ਨੇ ਕਿਹਾ ਹੈ ਕਿ ਗੁਰੂ ਮੇਰੀ ਜਿੰਦ ਦੇ ਨਾਲ ਤੁਰਦੇ ਹਨ। ਜਿੱਥੇ ਵੀ ਮੈਂ ਜਾਂਦਾ ਹਾਂ ਗੁਰੂ ਜੀ ਮੈਨੂੰ ਛੁਡਾਉਂਦੇ ਹਨ। ਗੁਰੂ ਮੇਰੇ ਅੰਗ ਸੰਗ ਹਨ। ਉਸ ਸਤਿਗੁਰੂ ਨੂੰ ਮੈਂ ਦਿਨ ਰਾਤ ਆਪਣੇ ਹਿਰਦੇ ਤੋਂ, ਆਪਣੇ ਅੰਤਰ ਆਤਮੇ ਤੋਂ ਸ਼ਬਦ ਰੂਪ ਵਿਚ ਸੰਭਾਲਦਾ ਹਾਂ।

ਸਤਿਗੁਰੂ ਨੇ ਤਿੰਨ ਪ੍ਰਮਾਣ ਦਿੱਤੇ ਹਨ। ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਦੇ ਅੰਮ੍ਰਿਤ ਬਚਨ ਹਨ। ਪਹਿਲਾ ਬਚਨ ਇਹ ਹੈ ਕਿ ਜਿਵੇਂ ਇਕ ਮਾਂ ਆਪਣੇ ਉਦਰ ਵਿਚ ਆਪਣੀ ਸੰਤਾਨ ਨੂੰ ਪਾਲਦੀ ਹੈ ਤੇ ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਮਾਂ ਆਪਣੇ ਪੁੱਤਰ ਨੂੰ ਆਪਣੀ ਨਜ਼ਰ ਵਿਚ ਰੱਖਦੀ ਹੈ। ਮਾਂ ਦੇ ਅੰਦਰ ਨੂੰ ਕਦੀ ਤੁਸੀਂ ਉਸ ਵੇਲੇ ਦੇਖੋ ਜਦੋਂ ਉਸ ਦੀ ਗੋਦੀ ਵਿਚ ਉਸ ਦਾ ਪੁੱਤਰ ਹੋਵੇ, ਸੰਤਾਨ ਹੋਵੇ। ਉਸ ਦਾ ਬੱਚਾ ਭਾਵੇਂ ਘਰ ਪੰਘੂੜੇ ਵਿਚ ਪਿਆ ਹੋਵੇ, ਉਸ ਦਾ ਬੱਚਾ ਭਾਵੇਂ ਜ਼ਮੀਨ ਦੇ ਉੱਪਰ ਲੇਟਿਆ ਹੋਇਆ ਹੋਵੇ, ਉਸ ਦਾ ਬੱਚਾ ਭਾਵੇਂ ਮੰਜੇ ਦੇ ਉੱਪਰ ਲੇਟਿਆ ਹੋਇਆ ਹੋਵੇ, ਜਿੰਨਾ ਮਾਂ ਦਾ ਅੰਦਰ ਆਪਣੇ ਪੁੱਤਰ ਨੂੰ ਸੰਭਾਲਦਾ ਹੈ, ਬੱਸ ਸੱਚ ਜਾਣੀ ਸਿੱਖਾ! ਇਸੇ ਤਰ੍ਹਾਂ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਕਹਿ ਗਏ ਹਨ ਕਿ ਤੈਨੂੰ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਸੰਭਾਲੇਗਾ।

ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ ਹੈ ਕਿ ਜਦੋਂ ਬੱਚਾ ਮਾਂ ਦੀ ਗੋਦ ਵਿਚੋਂ ਅੰਮ੍ਰਿਤ ਦੁੱਧ ਪੀਂਦਾ ਹੈ ਤਾਂ ਮਾਂ ਉਸ ਦੇ ਤਨ ਦੀ ਕਿਰਿਆ ਸੰਭਾਲਦੀ ਹੈ। ਮਾਂ ਪੁੱਤਰ ਦੀ ਗਰਮੀ ਸਰਦੀ ਵਿਚ ਸੰਭਾਲ ਕਰਦੀ ਹੈ। ਬੱਚਾ ਪੰਘੂੜੇ ਵਿਚ ਸੁੱਤਾ ਪਿਆ ਹੈ ਤੇ ਮਾਂ ਅੰਦਰ ਬਾਹਰ ਕੰਮ ਕਰਦੀ ਹੈ। ਜਦੋਂ ਮਾਂ ਆਪਣੇ ਘਰ ਦਾ ਕੰਮ ਕਰਦੀ ਹੈ ਅਤੇ ਬੱਚੇ ਦੀ ਨੀਂਦ ਬਹੁਤ ਗੂੜ੍ਹੀ ਹੈ। ਤਕਰੀਬਨ ਆਰੰਭ ਵਿਚ ਬੱਚਾ 18 ਘੰਟੇ ਸੌਂਦਾ ਹੈ। ਉਸ ਸੁੱਤੇ ਹੋਏ ਬੱਚੇ ਨੂੰ ਭੁੱਖ ਲੱਗ ਗਈ। ਉਹ ਨੀਂਦ ਵਿਚ ਹੈ। ਉਸ ਸੁੱਤੇ ਹੋਏ ਬੱਚੇ ਨੂੰ ਕੋਈ ਪਤਾ ਨਹੀਂ ਕਿ ਮੈਂ ਉਠ ਕੇ ਮਾਂ ਦਾ ਦੁੱਧ ਪੀ ਲਵਾਂ। ਵਿਧਾਤੇ ਨੇ ਇਹੋ ਜਿਹੀ ਦਾਤ ਮਾਂ ਦੇ ਸੀਨੇ ਵਿਚ ਪਾਈ ਹੈ ਕਿ ਪੁੱਤਰ ਦੇ ਅੰਦਰ ਭੁੱਖ ਪੈਦਾ ਹੋਈ ਤੇ ਕੰਮ ਕਰਦੀ ਮਾਂ ਦੇ ਸੀਨੇ ਵਿਚੋਂ ਕੁਦਰਤੀ ਤੌਰ 'ਤੇ ਦੁੱਧ ਆਪਣੇ ਆਪ ਹੀ ਸਿੰਮਣ ਲੱਗ ਪਿਆ। ਘਰ ਦੇ ਜ਼ੀਅ ਵੀ ਬੱਚੇ ਦੇ ਕੋਲ ਹਨ। ਉਸ ਬੱਚੇ ਦੀ ਭੂਆ, ਉਸ ਬੱਚੇ ਦੀ ਦਾਦੀ, ਉਸ ਬੱਚੇ ਦੀ ਚਾਚੀ ਕੋਲ ਹੀ ਹੈ। ਸੁੱਤੇ ਬੱਚੇ ਦੇ ਕੋਲੋਂ ਸਾਰੀਆਂ ਲੰਘ ਜਾਣਗੀਆਂ, ਪਰ ਜਿਸ ਮਾਂ ਨੇ ਪੁੱਤਰ ਨੂੰ, ਧੀ ਨੂੰ ਜਨਮ ਦਿੱਤਾ ਹੈ, ਜਦੋਂ ਉਸ ਦੇ ਸੀਨੇ ਵਿਚੋਂ ਦੁੱਧ ਸਿੰਮਦਾ ਹੈ ਤਾਂ ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਮੇਰੀ ਸੰਤਾਨ ਨੂੰ ਭੁੱਖ ਲੱਗੀ ਹੈ। ਉਹ ਸੁੱਤੇ ਹੋਏ ਨੂੰ ਵੀ ਉਠਾ ਕੇ ਆਪਣੇ ਸੀਨੇ ਨਾਲ ਲਾ ਕੇ ਦੁੱਧ ਚੁੰਘਾਣ ਲੱਗ ਪੈਂਦੀ ਹੈ।

ਗੁਰੂ ਦੇ ਸਿੱਖਾ! ਜਿਵੇਂ ਇਕ ਮਾਂ ਤੇ ਪੁੱਤਰ ਦਾ ਅੰਦਰ ਇਕ ਦੂਜੇ ਨਾਲ ਇੰਨਾ ਜੁੜਿਆ ਹੋਇਆ ਹੈ, ਇਵੇਂ ਹੀ ਜੇਕਰ ਧੰਨ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਵਿਚ ਜੁੜ ਜਾਏਂਗਾ ਤਾਂ ਤੂੰ ਭਾਵੇਂ ਜ਼ੁਬਾਨ ਵਿਚੋਂ ਨਾ ਮੰਗੀਂ ਪਰ ਮੇਰੇ ਸਤਿਗੁਰੂ ਬਿਨਾਂ ਮੰਗੇ ਹੀ ਦਾਤਾਂ ਝੋਲੀ ਵਿਚ ਪਾ ਦਿੰਦੇ ਹਨ। ਹਜ਼ੂਰ ਨੇ ਪਹਿਲਾ ਪ੍ਰਮਾਣ ਦਿੱਤਾ—

*ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥*
*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥*

(ਅੰਗ ੧੬੮)

ਜਿਵੇਂ ਮਾਂ ਪੁੱਤਰ ਨੂੰ ਸੰਭਾਲਦੀ ਹੈ, ਇਵੇਂ ਹੀ ਸਤਿਗੁਰੂ ਆਪਣੇ ਸਿੱਖ ਨੂੰ ਸੰਭਾਲਦੇ ਹਨ। ਫਿਰ ਇਨਸਾਨ ਦਾ ਮਨ ਆਪਣੇ ਕੋਲੋਂ ਪ੍ਰਸ਼ਨ ਪੈਦਾ ਕਰਦਾ ਹੈ। ਇਕ ਇਨਸਾਨ ਦੀ ਮਾਂ ਆਪਣੇ ਬੱਚੇ ਨੂੰ ਕੇਵਲ ਤਾਂ ਹੀ ਸੰਭਾਲੇਗੀ, ਜਿੰਨੀ ਦੇਰ ਤੱਕ ਬੱਚਾ ਮਾਂ ਦੀ ਨਜ਼ਰ ਵਿਚ ਹੈ। ਮੰਨ ਲਿਆ ਜਾਏ ਕਿ ਉਹ

ਬੱਚਾ ਮਾਂ ਤੋਂ ਦੂਰ ਚਲਾ ਜਾਏ ਫਿਰ ਵੀ ਉਸ ਦੀ ਨਜ਼ਰ ਵਿਚ ਬੱਚਾ ਹੈ ਤਾਂ ਮਾਂ ਉਸ ਦੀ ਭੁੱਖ ਦੇ ਲਈ ਆਪਣੇ ਸੀਨੇ ਤੋਂ ਅੰਮ੍ਰਿਤ ਸ਼ੀਰ ਦੇਵੇਗੀ ਪਰ ਜੇਕਰ ਬੱਚੇ ਦੀ ਦੂਰੀ ਆਪਣੇ ਮਾਂ ਤੋਂ ਸੈਂਕੜੇ ਕੋਹਾਂ ਦੀ ਪੈ ਜਾਏ ਤਾਂ ਫਿਰ ਇਹ ਕਿਵੇਂ ਉਦਾਹਰਨ ਢੁੱਕੇਗੀ ਤੇ ਮਾਂ ਆਪਣੇ ਪੁੱਤਰ ਨੂੰ ਫਿਰ ਕਿਵੇਂ ਸੰਭਾਲੇਗੀ? ਧੰਨ ਗੁਰੂ ਰਾਮਦਾਸ ਜੀ ਨੇ ਕਿਹਾ, ਹਾਂ, ਜੇ ਕਿਤੇ ਸੰਤਾਨ ਦੀ ਦੂਰੀ ਵੀ ਪੈ ਜਾਏ ਤਾਂ ਵੀ ਪ੍ਰਮਾਤਮਾ ਨੇ ਇਕ ਅਜਿਹੀ ਮਾਂ ਵੀ ਪੈਦਾ ਕੀਤੀ ਹੈ ਕਿ ਸੈਂਕੜੇ ਕੋਹਾਂ ਦੀ ਦੂਰੀ 'ਤੇ ਆਪਣੇ ਬੱਚੇ ਦੀ ਸੰਭਾਲ ਉਹ ਫਿਰ ਵੀ ਕਰੀ ਜਾ ਰਹੀ ਹੈ। ਹਜ਼ੂਰ ਨੇ ਫੁਰਮਾਇਆ ਕਿ ਦੇਖ ਆਕਾਸ਼ ਦੇ ਵਿਚ ਚਿੱਟੇ ਪੰਖਾਂ ਵਾਲੀ ਇਕ ਕੂੰਜ ਉੱਡਦੀ ਪਈ ਹੈ। ਉਸ ਦੇ ਬੱਚੇ ਉਸ ਤੋਂ ਸੈਂਕੜੇ ਕੋਹ ਦੂਰ ਹਨ। ਮਾਂ ਆਪਣੇ ਬੱਚਿਆਂ ਦੇ ਕੋਲ ਨਹੀਂ। ਉਸ ਮਾਂ ਦੇ ਅੰਦਰ ਪ੍ਰਮਾਤਮਾ ਨੇ ਇਕ ਦਾਤ ਟਿਕਾਅ ਦਿੱਤੀ ਹੈ ਕਿ ਸੈਂਕੜੇ ਕੋਹ ਬੱਚਾ ਦੂਰ ਹੋਵੇ। ਮਾਂ ਜਦੋਂ ਆਪਣੀ ਚੁੰਝ ਨਾਲ ਦਾਣਾ ਚੁਗਦੀ ਹੈ ਤਾਂ ਆਪਣੇ ਬੱਚੇ ਨੂੰ ਯਾਦ ਕਰਦੀ ਹੈ ਤੇ ਬੱਚਾ ਮਾਂ ਨੂੰ ਚੇਤੇ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਖ਼ੁਰਾਕ ਮਾਂ ਦੇ ਪੇਟ ਵਿਚ ਜਾਣੀ ਹੈ ਪਰ ਸਿਰਫ਼ ਬੱਚੇ ਨੂੰ ਯਾਦ ਕੀਤਾ ਤੇ ਉਹ ਤਾਕਤ, ਉਸ ਖ਼ੁਰਾਕ ਦਾ ਅਸਰ ਉਸ ਦੇ ਬੱਚੇ 'ਤੇ ਹੋ ਗਿਆ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਸਿੱਖਾ! ਇਹ ਨਾ ਜਾਣੀ ਕਿ ਗੁਰੂ ਤੇਰੇ ਤੋਂ ਦੂਰ ਚਲਾ ਗਿਆ ਹੈ। ਤੂੰ ਭਾਵਨਾ ਨਾਲ ਚੇਤੇ ਕਰੀਂ, ਮੈਂ ਤੇਰੇ ਚੇਤੇ ਵਿਚ ਹੀ ਦਾਤਾਂ ਤੇਰੀ ਝੋਲੀ ਵਿਚ ਪਾ ਦੇਵਾਂਗਾ।

ਦੂਜਾ ਪ੍ਰਮਾਣ ਧੰਨ ਗੁਰੂ ਰਾਮਦਾਸ ਜੀ ਨੇ ਬਖ਼ਸ਼ਿਆ। ਕਹਿਣ ਲੱਗੇ—

***ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥***

ਜਿਵੇਂ ਅਕਾਸ਼ ਵਿਚ ਕੂੰਜ ਉੱਡੀ ਫਿਰਦੀ ਹੈ—

*ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ*
*ਨਿਤ ਹਿਰਦੈ ਸਾਰਿ ਸਮਾਲੀ॥*
*ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ*
*ਗੁਰੁ ਸਿਖ ਰਖੈ ਜੀਅ ਨਾਲੀ॥*

(ਅੰਗ ੧੬੮)

ਗੁਰਮੁਖਾ! ਸਤਿਗੁਰੂ ਤਾਂ ਆਪਣੇ ਸਿੱਖ ਨੂੰ ਜੀਅ ਦੇ ਨਾਲ ਸੰਭਾਲਦਾ ਹੈ। ਫਿਰ ਇਕ ਹੋਰ ਖ਼ਿਆਲ ਪੈਦਾ ਹੋਇਆ। ਦੇਖੋ ਇਕ ਮਾਂ ਆਪਣੇ ਬੱਚੇ ਨੂੰ ਸੰਭਾਲਦੀ ਹੈ। ਕੂੰਜ ਆਪਣੇ ਚੇਤੇ ਕਰਕੇ ਆਪਣੇ ਬੱਚੇ ਦੇ ਨਾਲ ਹੈ ਤੇ ਮੰਨ

ਲਿਆ ਜਾਏ ਕਿ ਇਕ ਬੱਚਾ ਉਸ ਦੀ ਸੰਭਾਲ ਇਸ ਤਰੀਕੇ ਨਾਲ ਹੋ ਗਈ। ਜਦੋਂ ਅਸੀਂ ਸਮਾਜ ਵਿਚ ਵਿਚਰਦੇ ਹਾਂ ਤਾਂ, ਦੇਖੋ ਗੁਰਮਤਿ ਦੇ ਮਾਰਗ ਦੇ, ਪ੍ਰਮਾਰਥ ਦੇ ਮਾਰਗ ਦੇ ਜਿੰਨੇ ਵੀ ਪਾਂਧੀ ਹਨ, ਸਮਾਂ ਪਾ ਕੇ ਲੋਕ ਉਹਨਾਂ ਦੇ ਚਰਨਾਂ ਦੀ ਧੂੜ ਮਸਤਕ 'ਤੇ ਲਾਉਂਦੇ ਹਨ, ਪਰ ਕਈ ਵਾਰ ਵਿਅਕਤੀਗਤ ਤੌਰ 'ਤੇ ਲੋਕ ਉਹਨਾਂ ਨੂੰ ਰੱਜ ਕੇ ਨਿੰਦਦੇ ਵੀ ਹਨ। ਉਹਨਾਂ ਉੱਤੇ ਜ਼ੁਲਮ ਕਰਨ ਦੀ ਵੀ ਹੱਦ ਮੁਕਾ ਦਿੰਦੇ ਹਨ।

ਮੰਨ ਲਿਆ ਜਾਏ ਕਿ ਇਕ ਸਿੱਖ, ਇਕ ਸੰਤ, ਇਕ ਮਹਾਂਪੁਰਸ਼ ਉਸ ਦੀ ਅਨੇਕਾਂ ਲੋਕ ਨਿੰਦਿਆ ਪਏ ਕਰਦੇ ਹਨ। ਅਨੇਕਾਂ ਲੋਕ ਉਸ ਦੇ ਦੁਸ਼ਮਣ ਬਣੇ ਬੈਠੇ ਹਨ। ਹਜ਼ੂਰ ਨੇ ਬਹੁਤ ਪਿਆਰਾ ਇਕ ਪ੍ਰਮਾਣ ਦਿੱਤਾ ਹੈ। ਕਹਿਣ ਲੱਗੇ, ਬੱਸ ਤੂੰ ਸ਼ਬਦ ਰੂਪ ਵਿਚ ਗੁਰੂ ਨੂੰ ਆਪਣੇ ਅੰਗ ਸੰਗ ਸਮਝ। ਤੈਨੂੰ ਪ੍ਰਮਾਤਮਾ ਨੇ ਮੂੰਹ ਦਿੱਤਾ ਹੈ ਤੇ ਇਸ ਮੂੰਹ ਵਿਚ ਪ੍ਰਮਾਤਮਾ ਨੇ 32 ਦੰਦ ਦਿੱਤੇ ਹਨ। ਕੈਂਚੀ ਦੀ ਤਰ੍ਹਾਂ ਤੇਜ਼ ਕੱਟਣ ਵਾਲੇ ਇਹ ਦੰਦ, ਇਹਨਾਂ ਦੰਦਾਂ ਦੇ ਥੱਲੇ ਕੋਈ ਵੀ ਭੋਜਨ ਆ ਜਾਏ, ਸਖ਼ਤ ਤੋਂ ਸਖ਼ਤ ਭੋਜਨ ਨੂੰ ਦੰਦ ਚਬਾ ਜਾਂਦੇ ਹਨ। ਪ੍ਰਮਾਤਮਾ ਨੇ ਇਸ ਬਤੀਸੀ ਦੇ ਬਿਲਕੁਲ ਵਿਚਕਾਰ ਇਕ ਜੀਭ ਪੈਦਾ ਕਰ ਦਿੱਤੀ ਹੈ, ਜਿਸ ਜੀਭ ਦੇ ਵਿਚ ਕੋਈ ਹੱਡੀ ਨਹੀਂ। ਇਹ ਜੀਭ ਸਾਰਾ ਦਿਨ ਇਹਨਾਂ ਦੰਦਾਂ ਦੇ ਵਿਚ ਘੁੰਮਦੀ ਹੈ। ਪ੍ਰਸ਼ਾਦ ਛੱਕਦਿਆਂ ਵੀ ਦੰਦ ਭੋਜਨ ਚਬਾਉਂਦੇ ਹਨ ਤੇ ਗੁਰਮੁਖੋ! ਜੀਭ ਉਸ ਦਾ ਸੁਆਦ ਚੱਖਦੀ ਹੈ। ਜਦੋਂ ਅਸੀਂ ਆਪਣੀ ਜ਼ੁਬਾਨ ਤੋਂ ਬੋਲਦੇ ਹਾਂ ਤਾਂ ਅਨੇਕਾਂ ਸ਼ਬਦ ਅਜਿਹੇ ਹਨ ਜਿਨ੍ਹਾਂ ਦਾ ਜਨਮ ਹੀ ਕੇਵਲ ਉਦੋਂ ਹੁੰਦਾ ਹੈ ਜਦੋਂ ਜੀਭ ਤੇ ਦੰਦ ਆਪਸ ਵਿਚ ਸਪਰਸ਼ ਕਰਨ। ਉਹਨਾਂ ਦੀ ਸਪਰਸ਼ਤਾ ਤੋਂ ਬਿਨਾਂ ਕਈ ਗੁਰਮੁਖੀ ਦੇ ਸ਼ਬਦ ਉਚਾਰਨ ਨਹੀਂ ਹੋ ਸਕਦੇ। ਇਹਨਾਂ ਦੀ ਸਪਰਸ਼ਤਾ ਤੋਂ ਬਿਨਾਂ ਤ, ਥ, ਦ ਤੇ ਧ ਉਚਾਰਨ ਹੀ ਨਹੀਂ ਕੀਤਾ ਜਾ ਸਕਦਾ। ਗੁਰਮੁਖੋ! ਜੀਭ ਖਾਂਦਿਆਂ ਵੀ ਦੰਦਾਂ ਦੇ ਵਿਚ, ਬੋਲਦਿਆਂ ਵੀ ਦੰਦਾਂ ਦੇ ਵਿਚ, 24 ਘੰਟੇ ਦੰਦਾਂ ਦੇ ਵਿਚ ਰਹਿੰਦੀ ਹੈ।

ਗੁਰੂ ਰਾਮਦਾਸ ਜੀ ਮੇਹਰ ਕਰਦੇ ਹਨ ਕਿ ਗੁਰੂ ਕਿਵੇਂ ਸਾਡੇ ਨਾਲ ਹਨ। ਕਹਿਣ ਲੱਗੇ ਕਿ ਦੇਖ ਭਾਈ, 32 ਕਠੋਰ ਦੰਦਾਂ ਦੇ ਵਿਚ ਜੀਭ ਸਾਰਾ ਦਿਨ ਬੋਲਦੀ ਹੈ, ਖਾਂਦੀ ਹੈ, ਸੁਆਦ ਚੱਖਦੀ ਹੈ ਪਰ ਦੰਦ ਇਸ ਨੂੰ ਕੱਟ ਨਹੀਂ ਸਕਦੇ। ਕਰੋੜਾਂ ਤੇਰੇ ਨਿੰਦਕ, ਦੁਸ਼ਮਣ ਪੈਦਾ ਹੋ ਜਾਣ ਪ੍ਰੰਤੂ ਜੇਕਰ ਗੁਰੂ ਦਾ ਸ਼ਬਦ ਤੇਰੇ ਨਾਲ ਹੈ ਤਾਂ ਸੱਚ ਜਾਣੀ, ਤੇਰਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਹਜ਼ੂਰ ਨੇ ਫੁਰਮਾਇਆ—

*ਜੈਸੇ ਕਾਤੀ ਤੀਸ ਬਤੀਸ ਹੈ ਵਿਚਿ*
*ਰਾਖੈ ਰਸਨਾ ਮਾਸੁ ਰਤੁ ਕੇਰੀ॥*
*ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ*
*ਸਭ ਵਸਗਤਿ ਹੈ ਹਰਿ ਕੇਰੀ॥*
*ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ*
*ਹਰਿ ਰਾਖੈ ਪੈਜ ਜਨ ਕੇਰੀ॥*

(ਅੰਗ ੧੬੮)

ਜਿਵੇਂ ਮਾਂ ਸੁੱਤੇ ਬੱਚੇ ਨੂੰ ਉਠਾ ਕੇ ਬਸ ਉਸ ਦੇ ਅੰਦਰ ਦੀ ਖਿੱਚ ਨਾਲ ਹੀ ਆਪਣੇ ਸੀਨੇ ਦਾ ਅੰਮ੍ਰਿਤ ਦੁੱਧ ਪਿਲਾਉਂਦੀ ਹੈ, ਜਿਵੇਂ ਕੂੰਜ ਆਪਣੇ ਬੱਚੇ ਦੀ ਯਾਦ ਨਾਲ ਹੀ ਸੈਂਕੜੇ ਕੋਹ ਦੂਰੀ 'ਤੇ ਉਸ ਨੂੰ ਖ਼ੁਰਾਕ ਪਹੁੰਚਾ ਦਿੰਦੀ ਹੈ, ਜਿਵੇਂ 32 ਦੰਦਾਂ ਦੇ ਵਿਚ ਪ੍ਰਮਾਤਮਾ ਜੀਭ ਨੂੰ ਤੱਤੀ ਹਵਾ ਨਹੀਂ ਲੱਗਣ ਦਿੰਦਾ, ਬੱਸ ਇਵੇਂ ਹੀ ਸੱਚ ਜਾਣ, ਜਦੋਂ ਗੁਰੂ ਨੂੰ ਚੇਤੇ ਕਰੇਂਗਾ ਤਾਂ ਸਤਿਗੁਰੂ ਕ੍ਰਿਪਾ ਕਰਨ, ਬਚਨ ਰੂਪ ਵਿਚ ਤੇ ਪ੍ਰਤੱਖ ਰੂਪ ਵਿਚ ਵੀ ਤੇਰੀ ਹਰ ਥਾਂ ਰਖਵਾਲੀ ਕਰਨਗੇ।

ਬਾਬਾ ਨਿਧਾਨ ਸਿੰਘ ਜੀ ਦੇ ਸੀਸ ਉੱਪਰ ਗੁਰੂ ਕਲਗੀਆਂ ਵਾਲੇ ਨੇ ਹੱਥ ਰੱਖਿਆ। ਖੁੱਲ੍ਹੇ ਦਰਸ਼ਨ ਦੀਦਾਰਿਆਂ ਦੀ ਦਾਤ ਬਖ਼ਸ਼ੀ। ਇਹ ਸ਼ਬਦ ਤੁਸੀਂ ਪੜ੍ਹਦੇ ਹੋ ਕਿ "ਖੀਸਾ ਮੇਰਾ ਤੇ ਹੱਥ ਤੇਰਾ।" ਇਹ ਸ਼ਬਦ ਭਾਵੇਂ ਦੱਸਵੇਂ ਜਾਮੇ ਵਿਚ ਕਹੇ ਹਨ, ਪਰ ਮੇਰੇ ਮਨ ਵਿਚ ਖ਼ਿਆਲ ਆਇਆ ਕਿ ਇਹ ਸ਼ਬਦ ਧੰਨ ਗੁਰੂ ਹਰਿਰਾਇ ਸਾਹਿਬ ਨੇ ਵੀ ਕਦੀ ਕਹੇ ਸਨ। ਜਿਸ ਦਿਨ ਬਾਬਾ ਫੇਰੂ ਨੇ ਲੰਗਰ ਸ਼ੁਰੂ ਕੀਤਾ ਸੀ ਤਾਂ ਉਸ ਦਿਨ ਹਜ਼ੂਰ ਨੇ ਇਕ ਗੱਲ ਕਹੀ ਸੀ ਕਿ—

*ਮਮ ਖੀਸਾ ਕਰਿ ਹੋਏ ਤੇਰਾ।*
*ਬਰਤੋ ਇਸ ਕੋ ਸ਼ਾਮ ਸਵੇਰਾ॥*

ਮੇਰੀ ਜੇਬ ਹੋਵੇਗੀ ਤੇ ਹੱਥ ਤੇਰਾ ਹੋਵੇਗਾ। ਸ਼ਾਮ ਵਰਤੀਂ, ਸਵੇਰੇ ਵਰਤੀਂ, ਦਿਨੇ ਵਰਤੀਂ, ਰਾਤ ਵਰਤੀਂ। ਜਿਸ ਦਿਨ ਉਹ ਲੰਗਰ ਦੀ ਸੇਵਾ ਕਰਦਿਆਂ ਕਰਦਿਆਂ ਸਿਖਰ 'ਤੇ ਪਹੁੰਚ ਗਏ ਤੇ ਧੰਨ ਗੁਰੂ ਕਲਗੀ ਵਾਲੇ ਦੇ ਚਰਨਾਂ ਵਿਚ ਜਾ ਪਹੁੰਚੇ ਤਾਂ ਹਜ਼ੂਰ ਨੇ ਉਹਨਾਂ ਦੀ ਨਿਮਰਤਾ ਦੇਖ ਕੇ ਕਿਹਾ ਕਿ ਅੱਜ ਤੋਂ ਬਾਅਦ ਖੀਸਾ ਵੀ ਤੇਰਾ ਤੇ ਹੱਥ ਵੀ ਤੇਰਾ। ਗੁਰੂ ਅਤੇ ਸਿੱਖ ਦੋਨੋਂ ਇਕ ਰੂਪ ਹੋ ਗਏ। ਗੁਰੂ ਹਰ ਸਮੇਂ ਆਪਣੇ ਸਿੱਖ ਦੇ ਨਾਲ ਹਨ। ਉਹ ਪ੍ਰਤੱਖ ਦੀਦਾਰ ਵੀ ਦਿੰਦੇ ਹਨ। ਉਹ ਸ਼ਬਦ ਰੂਪ ਵਿਚ ਵੀ ਕ੍ਰਿਪਾ ਕਰਦੇ ਹਨ। ਉਹ ਬਚਨਾਂ ਦੇ ਰੂਪ ਵਿਚ ਵੀ ਕ੍ਰਿਪਾ ਕਰਦੇ ਹਨ।

ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਜੋਤੀ ਜੋਤਿ ਸਮਾਉਣ ਲੱਗਿਆਂ ਉਹਨਾਂ ਨੂੰ ਅਨੇਕਾਂ ਵਿਦਵਾਨਾਂ ਨੇ ਆਪਣੀ ਰਚਨਾ ਵਿਚ ਆਪਣੀ ਆਪਣੀ ਭਾਵਨਾ ਨਾਲ ਅੰਕਿਤ ਕੀਤਾ। ਗੁਰੂ ਜੀ ਨੇ ਇਸ ਅਸਥਾਨ 'ਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ। ਗੁਰੂ ਜੀ ਨੇ ਨਮਸਕਾਰ ਕੀਤੀ। ਉਸ ਦਿਨ ਇਹ ਬਚਨ ਕਹੇ। ਇਕ ਵਾਰਤਕ ਗ੍ਰੰਥ ਵਿਚ ਲਿਖਿਆ ਹੈ ਕਿ ਮੇਰੀ ਜਗ੍ਹਾ ਗ੍ਰੰਥ ਸਾਹਿਬ ਜੀ ਕੋ ਗੁਰੂ ਜਾਣਨਾ। ਜੋ ਸਿੱਖ ਜਾਣੇਗਾ ਤਿਸ ਕੀ ਘਾਲ ਥਾਏ ਪਏਗੀ।

ਦੇਖੋ, ਤਿੰਨ ਹੁਕਮਨਾਮੇ ਖ਼ਾਸ ਕਰਕੇ ਗੁਰੂ ਦੇ ਸਿੱਖਾਂ ਨੂੰ ਚੇਤੇ ਰੱਖਣੇ ਚਾਹੀਦੇ ਹਨ। ਵਿਦਵਾਨ ਇਤਿਹਾਸਕਾਰ ਕਹਿੰਦੇ ਹਨ ਕਿ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਨਮਸਕਾਰ ਕੀਤੀ ਅਤੇ ਗੁਰਗੱਦੀ ਦੇਣ ਲੱਗਿਆਂ ਜੋ ਹੁਕਮਨਾਮਾ ਆਇਆ, ਇਤਿਹਾਸ ਲਿਖਣ ਵਾਲਿਆਂ ਨੇ ਉਸ ਨੂੰ ਸਾਂਭ ਕੇ ਰੱਖਿਆ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਗੁਰਸਿੱਖੋ! ਜਿਸ ਵੇਲੇ ਵੀ ਤੁਹਾਨੂੰ ਲੋੜ ਹੋਵੇ, ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਖਲੋ ਕੇ ਅਰਦਾਸ ਕਰਿਉ। ਜੇ ਮੇਰੇ ਨਾਲ ਗੱਲਾਂ ਕਰਨੀਆਂ ਹਨ ਤਾਂ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਨੂੰ ਪੜ੍ਹਿਉ। ਜੋ ਸ਼ਬਦ ਪੜ੍ਹੇਗਾ ਸੋ ਮੇਰੇ ਨਾਲ ਗੱਲਾਂ ਕਰੇਗਾ। ਜਿਸ ਨੇ ਗੋਦੀ ਦਾ ਪਿਆਰ ਮਾਣਨਾ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਹਜ਼ੂਰ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਸੇਵਾ ਕਰਿਉ। ਕਹਿਣ ਲੱਗੇ ਜੇ ਤੇਰੇ ਕੰਮ ਕਿਤੇ ਰੁਕਦੇ ਹੋਣ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਦੇ ਸਨਮੁੱਖ ਆ ਕੇ ਆਪਣੇ ਅੰਦਰ ਦੀ ਵੇਦਨਾ ਲੁਕਾਈਂ ਨਾ। ਜੋ ਕੁਝ ਕਹਿਣਾ ਹੈ ਬੋਲ ਕੇ ਕਹਿ ਦੇਈਂ, ਧੰਨ ਗੁਰੂ ਗ੍ਰੰਥ ਸਾਹਿਬ ਤੇਰੀ ਭਾਵਨਾ ਨੂੰ ਭਾਗ ਲਾਉਣਗੇ। ਇਹ ਪੂਰਾ ਦੋਹਰਾ ਹੈ—

*ਆਗਿਆ ਭਈ ਅਕਾਲ ਕੀ॥*

ਬਾਬੇ ਨਾਨਕ ਸਤਿਗੁਰੂ ਦਾ ਜਿਹੜਾ ਪੰਥ ਹੈ ਇਹ ਕੇਵਲ ਗੁਰਸਿੱਖ ਤਲ ਦੇ ਗਿਆਨ ਵਿਚੋਂ ਨਿਕਲਿਆ ਹੋਇਆ ਇਕ ਕਾਫ਼ਲਾ ਨਹੀਂ, ਇਹ ਅਕਾਲ ਪੁਰਖ ਦੇ ਧੁਰ ਦਰਗਾਹੀ ਹੁਕਮ ਨਾਲ ਪੰਥ ਸਾਜਿਆ ਗਿਆ।

ਬਾਬਾ ਬਲਵੰਡ ਸਾਹਿਬ ਨੇ ਇਹ ਸ਼ਬਦ ਕਹੇ—ਗੁਰੂ ਨਾਨਕ ਸਾਹਿਬ ਨੇ ਜਿਸ ਕਿਲ੍ਹੇ ਨੂੰ ਉਸਾਰਿਆ ਹੈ, ਚੇਤੇ ਰੱਖੋ, ਇਸ ਕਿਲ੍ਹੇ ਦੀਆਂ ਨੀਂਹਾਂ ਵਿਚ ਬਾਬੇ ਨਾਨਕ ਨੇ ਸੱਚ ਦੀਆਂ ਇੱਟਾਂ ਲਾਈਆਂ ਹਨ।

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*

(ਅੰਗ ੯੬੬)

ਫਿਰ ਹਜ਼ੂਰ ਨੇ ਜਦੋਂ ਆਪ ਥਾਂ ਥਾਂ 'ਤੇ ਜਾ ਕੇ ਪ੍ਰਚਾਰ ਕੀਤਾ ਤਾਂ ਭਾਈ ਗੁਰਦਾਸ ਕਹਿਣ ਲੱਗੇ ਕਿ ਹਜ਼ੂਰ ਦੇ ਉਸ ਪਹਿਲੇ ਜਾਮੇ ਦੀ ਹਿਆਤੀ ਵਿਚ ਹੀ—

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ॥*

(ਵਾਰ ੧, ਪਉੜੀ ੪੫)

ਉਹਨਾਂ ਇਹ ਵੀ ਸ਼ਬਦ ਵਰਤੇ—

*ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ॥*

(ਵਾਰ ੧, ਪਉੜੀ ੩੧)

ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਕਹੇ—

*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥*

ਉਸ ਅਕਾਲ ਪੁਰਖ ਦੀ ਆਗਿਆ ਹੋਈ ਤਾਂ ਪੰਥ ਚਲਾਇਆ।

*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥*

ਸਾਰੇ ਸਿੱਖਾਂ ਨੂੰ ਹੁਕਮ ਕੀਤਾ ਕਿ ਹੁਣ ਗ੍ਰੰਥ ਸਾਹਿਬ ਨੂੰ ਗੁਰੂ ਮੰਨੋ। ਤੇ ਕਿਵੇਂ ਮੰਨੋ? ਕੇਵਲ ਕਾਗ਼ਜ਼ ਕਹਿ ਕੇ, ਰੁਮਾਲੇ ਕਹਿ ਕੇ ਨਹੀਂ, ਸਤਿਗੁਰੂ ਨੇ ਕਿਹਾ ਗੁਰੂ ਦੇ ਸਿੱਖਾ! ਮੈਂ ਅੱਗੇ ਫਿਰ ਤੈਨੂੰ ਕਹਿਣਾ ਚਾਹੁੰਦਾ ਹਾਂ—

*ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥*

ਗੁਰੂ ਦਾ ਅਰਥ ਹੈ ਗਿਆਨ ਦੇਣ ਵਾਲਾ, ਹਨੇਰੇ ਨੂੰ ਖ਼ਤਮ ਕਰਕੇ ਚਾਨਣ ਦੇਣ ਵਾਲਾ। ਗੁਰੂ ਗ੍ਰੰਥ ਸਾਹਿਬ ਨੂੰ ਪ੍ਰਗਟ ਗੁਰਾਂ ਦੀ ਦੇਹ ਜਾਣਿਉ। ਜਿਨ੍ਹਾਂ ਨੇ ਜਾਣਿਆ, ਪਿਆਰਿਉ! ਉਹਨਾਂ ਝੋਲੀਆਂ ਵੀ ਭਰੀਆਂ। ਅੱਜ ਅਤ ਦਰਜੇ ਦੀ ਲੋੜ ਹੈ ਕਿ ਧੰਨ ਗੁਰੂ ਗ੍ਰੰਥ ਸਾਹਿਬ ਨੂੰ ਸੱਚਮੁੱਚ ਪ੍ਰਗਟ ਗੁਰਾਂ ਦੀ ਦੇਹ ਕਹਿ ਕੇ ਸਿੱਖ ਆਪਣੇ ਹਿਰਦੇ ਵਿਚ ਥਾਂ ਦੇ ਦੇਵੇ। ਮੈਂ ਇਕ ਉਦਾਹਰਨ ਦੇਣੀ ਚਾਹੁੰਦਾ ਹਾਂ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਕੋਲ ਅੰਮ੍ਰਿਤਸਰ ਵਿਚ ਇਕ ਸੱਜਣ ਪ੍ਰੇਮੀ ਆਏ। ਉਹਨਾਂ ਨੇ ਆ ਕੇ ਬੇਨਤੀ ਕੀਤੀ ਕਿ ਮੇਰੀ ਨੌਕਰੀ ਤੋਂ ਮੈਨੂੰ ਤਰੱਕੀ ਹੋਈ ਹੈ। ਇਕ ਕ੍ਰਿਪਾ ਕਰੋ, ਮੇਰੇ ਨਾਲ ਚੱਲੋ, ਮੈਂ ਆਪਣੀ ਘਰਵਾਲੀ ਵਾਸਤੇ ਗਹਿਣੇ ਬਣਵਾਉਣੇ ਚਾਹੁੰਦਾ ਹਾਂ। ਭਾਈ ਸਾਹਿਬ ਸੁਨਿਆਰ ਵੀਰ ਦੀ ਦੁਕਾਨ 'ਤੇ ਚਲੇ ਗਏ। ਉਸ ਨੂੰ ਕਹਿਣ ਲੱਗੇ ਕਿ ਇਹ ਮੇਰਾ ਮਿੱਤਰ ਹੈ। ਇਸ ਨੂੰ ਤੂੰ ਗਹਿਣੇ ਦਿਖਾ ਦੇ ਜਿਹੜੇ ਤੇਰੇ ਕੋਲੋਂ ਲੈਣ ਆਇਆ ਹੈ। ਉਸ ਨੇ ਜੋ ਕੁਝ ਚਾਹੀਦਾ ਸੀ, ਉਸ ਨੂੰ ਦਿਖਾ ਦਿੱਤਾ। ਉਸ ਨੇ ਹਜ਼ਾਰਾਂ ਦੇ ਹਿਸਾਬ

ਨਾਲ ਉਸ ਵੇਲੇ ਰੁਪਈਏ ਦਿੱਤੇ। ਭਾਈ ਸਾਹਿਬ ਦੇਖੀ ਗਏ। ਜਦੋਂ ਸਾਰੇ ਗਹਿਣੇ ਖ਼ਰੀਦ ਲਏ ਤਾਂ ਕਹਿਣ ਲੱਗਾ, ਭਾਈ ਸਾਹਿਬ! ਹੁਣ ਜਦੋਂ ਮੈਂ ਘਰ ਜਾਵਾਂਗਾ ਤਾਂ ਦੇਖਿਉ, ਜੇ ਪ੍ਰਮਾਤਮਾ ਨੇ ਮੈਨੂੰ ਤਰੱਕੀ ਦਿੱਤੀ ਹੈ ਤਾਂ ਮੇਰੀ ਘਰਵਾਲੀ ਅੱਤ ਦੀ ਪ੍ਰਸੰਨ ਹੋਵੇਗੀ। ਭਾਈ ਜੀ ਹੱਸ ਪਏ ਅਤੇ ਕਹਿਣ ਲੱਗੇ ਕਿ ਤੂੰ ਇੰਨੇ ਰੁਪਈਏ ਖ਼ਰਚੇ ਹਨ ਘਰਵਾਲੀ ਦੀ ਪ੍ਰਸੰਨਤਾ ਲਈ। ਗੁਰਮੁਖਾ! ਇਕ ਕੰਮ ਹੋਰ ਕਰ ਕਿ ਮੈਨੂੰ ਆਪਣੇ ਪਤੀ ਦੀ ਪ੍ਰਸੰਨਤਾ ਲਈ ਗਹਿਣੇ ਬਣਾ ਦੇ। ਉਹ ਸੋਚੀਂ ਪੈ ਗਿਆ ਕਿ ਮਰਦ ਜਾਮਾ, ਪਤੀ ਲਈ ਗਹਿਣੇ ਦਾ ਕੀ ਮਤਲਬ ਹੈ ? ਫਿਰ ਕਹਿਣ ਲੱਗੇ, ਇਕ ਕੰਮ ਕਰ, ਇਕ ਸੋਹਣਾ ਜਿਹਾ ਸੋਨੇ ਦਾ ਛੱਬਾ ਬਣਵਾ ਦੇ ਤੇ ਇਕ ਚੌਰ ਦਾ ਮੁੱਠਾ ਚਾਂਦੀ ਦਾ ਬਣਵਾ ਦੇ। ਇਹ ਤਾਂ ਕੇਵਲ ਚਮੜੀ ਤੱਕ ਸੀਮਤ ਇਸ ਦੇ ਰਿਸ਼ਤੇ ਹਨ। ਉਸ ਦੀ ਪ੍ਰਸੰਨਤਾ ਲੈਣ ਲਈ ਹਜ਼ਾਰਾਂ ਰੁਪਈਏ ਖ਼ਰਚਦਾ ਪਿਆ ਹੈਂ ਤੇ ਜਿਸ ਗੁਰੂ ਦੇ ਸ਼ਬਦ ਨੇ ਮਰਨ ਤੋਂ ਬਾਅਦ ਵੀ ਮੇਰੀ ਜਿੰਦ ਦੇ ਨਾਲ ਜਾਣਾ ਹੈ, ਮੈਨੂੰ ਆਪਣੇ ਉਸ ਪਤੀ ਵਾਸਤੇ ਕੀਮਤੀ ਗਹਿਣੇ ਬਣਵਾ ਦੇ। ਹਜ਼ੂਰ ਨੇ ਕਿਹਾ—

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ॥*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈਂ ਲੇਹ॥*
*ਜੋ ਮਮ ਕਰਨਾ ਚਾਹੇ ਸੰਗ ਬਾਤ॥*
*ਗ੍ਰੰਥ ਜੀ ਪੜ੍ਹੇ ਬਿਚਾਰੇ ਸਾਥ॥*
*ਜੋ ਸਿਖ ਗੁਰ ਦਰਸ਼ਨ ਕੋ ਚਾਹੇ॥*
*ਦਰਸ਼ਨ ਕਰੇ ਗ੍ਰੰਥ ਜੀ ਆਹੇ॥*
*ਜੋ ਸ਼ਰਧਾ ਕਰਿ ਸੇਵਦੇ ਸੋ ਭਵ ਉਧਰੇ ਪਾਰ॥*

ਨਾਲ ਬਚਨ ਕਹੇ—

*ਸਤਿਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ॥*
*ਜਗਮਗ ਜੋਤਿ ਬਿਰਾਜ ਰਹੀ ਸ੍ਰੀ ਗੁਰੂ ਗ੍ਰੰਥ ਮਝਾਰ॥*

ਜਗਦੀ ਹੋਈ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਬਿਰਾਜਮਾਨ ਹੈ। ਗੁਰਮੁਖੋ! ਆਓ, ਅਸੀਂ ਗੁਰੂ ਜੀ ਦੇ ਨਾਲ ਚੱਲੀਏ ਤੇ ਗੁਰੂ ਸਾਡੇ ਨਾਲ ਚੱਲਣਗੇ। ਯਾਦ ਰੱਖੀਂ, ਯਾਤਰਾ ਗਈ, ਹਜ਼ਾਰਾਂ ਸੰਗਤਾਂ ਨਾਲ ਗਈਆਂ। ਇਹ ਸਰੀਰਕ ਤੌਰ 'ਤੇ ਹੈ। ਗੁਰਮੁਖੋ! ਅੱਗੇ ਮਾਨਸਿਕ ਪੱਧਰ 'ਤੇ ਗੁਰੂ ਜੀ ਦੇ ਨਾਲ ਚੱਲੀਏ। ਆਤਮਿਕ ਜੀਵਨ ਦੇ ਪੱਖੋਂ ਗੁਰੂ ਜੀ ਦੇ ਨਾਲ ਚੱਲੀਏ।

ਆਪਣੇ ਅੰਤਰ ਆਤਮੇ ਤੋਂ ਗੁਰੂ ਜੀ ਦੇ ਨਾਲ ਚੱਲੀਏ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਕਿ ਦੇਖ, ਤੂੰ ਗੁਰੂ ਜੀ ਦੇ ਨਾਲ ਸਰੀਰਕ ਤੱਲ 'ਤੇ ਚੱਲੇਂ, ਮਾਨਸਿਕ ਤੱਲ 'ਤੇ ਚੱਲੇਂ, ਪਰ ਇਕ ਗੱਲ ਤੈਨੂੰ ਦੱਸ ਦੇਵਾਂਗੇ ਕਿ ਜਿਸ ਦਿਨ ਤੇਰੇ ਸਰੀਰ ਨਾਲ ਚੱਲਣ ਵਾਲੇ ਲੋਕ ਘਰਾਂ ਨੂੰ ਵਾਪਿਸ ਆ ਜਾਣਗੇ, ਤੇਰਾ ਸਰੀਰ ਵੀ ਤੇਰੀ ਜਿੰਦ ਨਾਲ ਨਹੀਂ ਚੱਲੇਗਾ। ਤੂੰ ਗੁਰੂ ਨਾਲ ਚੱਲ ਕੇ ਦੇਖ, ਸਤਿਗੁਰੂ ਦਾ ਸ਼ਬਦ ਤੇਰੀ ਜਿੰਦ ਦੇ ਨਾਲ ਚੱਲੇਗਾ। ਸਰੀਰ ਨਾਲ ਲੋਕ ਤੁਰਦੇ ਹਨ ਪਰ ਜਿੰਦ ਨਾਲ ਕੇਵਲ ਗੁਰੂ ਤੁਰਦਾ ਹੈ।

ਅਸੀਂ ਪਿੰਡਾਂ ਤੇ ਸ਼ਹਿਰਾਂ ਵਿਚ ਦੇਖਦੇ ਹਾਂ ਕਿ ਕੋਈ ਪ੍ਰਾਣੀ ਚੜ੍ਹਾਈ ਕਰ ਜਾਂਦਾ ਹੈ ਤਾਂ ਹਜ਼ਾਰਾਂ ਲੋਕ ਉਸ ਦੀ ਅਰਥੀ ਦੇ ਨਾਲ ਤੁਰਦੇ ਹਨ। ਬਸ ਮਨਾਂ! ਇਕ ਗੱਲ ਚੇਤੇ ਰੱਖੀਂ ਕਿ ਸਰੀਰ ਦੇ ਨਾਲ ਲੋਕ ਤੁਰਦੇ ਹਨ, ਰਿਸ਼ਤੇਦਾਰ ਚੱਲਦੇ ਹਨ, ਪਰ ਜਿੰਦ ਦੇ ਨਾਲ ਤਾਂ ਆਪਣਾ ਸਰੀਰ ਵੀ ਨਹੀਂ ਚੱਲਦਾ। ਜਿਸ ਦਿਨ ਸਰੀਰ ਵੀ ਤੇਰੀ ਜਿੰਦ ਦੀ ਬੇਵਫ਼ਾਈ ਕਰ ਜਾਏਗਾ, ਤਾਂ ਪਿਆਰਿਆ! ਜੇ ਸ਼ਬਦ ਕਮਾਇਆ ਹੋਵੇਗਾ ਤਾਂ ਤੇਰੀ ਜਿੰਦ ਨਾਲ ਗੁਰੂ ਦਾ ਬਚਨ ਚੱਲੇਗਾ—

*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ॥*
*ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ॥*
*ਗੁਰ ਕਾ ਬਚਨੁ ਬਸੈ ਜੀਅ ਨਾਲੇ॥*

(ਅੰਗ ੬੭੯)

ਮਹਾਰਾਜ! ਕਿੰਨਾ ਕੁ ਜੀਅ ਨਾਲੇ ? ਕਹਿਣ ਲੱਗੇ—

*ਜਲਿ ਨਹੀ ਡੂਬੈ ਤਸਕਰੁ*

ਪਾਣੀ ਨਹੀਂ ਡੋਬ ਸਕੇਗਾ। ਤੇਰੇ ਕੋਲੋਂ ਕੋਈ ਵੀ ਕੁਝ ਖੋਹ ਨਹੀਂ ਸਕੇਗਾ। ਸਕੇ ਭਰਾ ਇਕ ਇੰਚ ਜ਼ਮੀਨ ਵੰਡਾਉਣਗੇ, ਪਰ ਜਿਸ ਦਿਨ ਸ਼ਬਦ ਤੇਰੇ ਅੰਦਰ ਚਲਾ ਗਿਆ ਤਾਂ ਧੱਕੇ ਨਾਲ ਕੋਈ ਕੁਝ ਵੀ ਨਹੀਂ ਖੋਹ ਸਕੇਗਾ। ਤਰੁੱਠ ਕੇ ਕਿਸੇ ਨੂੰ ਜੀਅ ਦਾਨ ਦੇ ਦੇਵੇਂ ਤਾਂ ਤੇਰੀ ਆਪਣੀ ਮੌਜ ਹੈ। ਹਜ਼ੂਰ ਨੇ ਕਿਹਾ—

*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥*

ਮਹਾਰਾਜ! ਸ਼ਬਦ ਕਿੰਨੀ ਕੁ ਕ੍ਰਿਪਾ ਕਰਦਾ ਹੈ ? ਕਹਿਣ ਲੱਗੇ, ਜਿਵੇਂ ਗ਼ਰੀਬ ਲਈ ਪੈਸਾ, ਅੰਨ੍ਹੇ ਲਈ ਡੰਗੋਰੀ, ਰੋਂਦੇ ਬੱਚੇ ਲਈ ਮਾਂ ਦਾ ਦੁੱਧ ਤੇ ਸਮੁੰਦਰ ਵਿਚ ਡੁੱਬਦੇ ਹੋਏ ਲਈ ਇਕ ਜਹਾਜ਼ ਹੈ—

*ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥*
*ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕ੍ਰਿਪਾਲੇ॥*

(ਅੰਗ ੬੭੯)

ਧੰਨ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਸ਼ਬਦ ਦੀ ਸ਼ਰਨ ਵਿਚ ਰੱਖ ਕੇ ਗਏ। ਗੁਰੂ ਤੇਰੇ ਹਮੇਸ਼ਾ ਅੰਗ-ਸੰਗ ਹਨ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਸ਼ਬਦ ਨੂੰ ਕਮਾਵਾਂਗੇ ਤਾਂ ਆਤਮਾ ਨਾਲ ਤੁਰੇਗਾ। ਜੇ ਜਿਊਂਦੇ ਜੀਅ ਸ਼ਬਦ ਕਮਾ ਲਈਏ ਤਾਂ ਕਿੰਨਾ ਕੁ ਭਲਾ ਹੋਵੇ। ਅਰਬਾਂ ਰੁਪਈਏ ਪੁੱਤਰਾਂ ਧੀਆਂ ਲਈ ਇਕੱਠੇ ਕਰਕੇ ਰੱਖ ਜਾਈਏ, ਪਰ ਜਿਸ ਦਿਨ ਭੋਗ ਪੈਣਾ ਹੈ, ਉਸ ਦਿਨ ਸਾਰੇ ਜੀਅ ਗੁਰਦੁਆਰੇ ਹੀ ਆਉਂਦੇ ਹਨ। ਜਿਸ ਬੈੱਡਰੂਮ ਨੂੰ ਤੂੰ ਤਿਆਰ ਕਰਦਿਆਂ ਲੱਖਾਂ ਰੁਪਈਏ ਲਾ ਦਿੱਤੇ, ਬੱਸ ਤੇਰੇ ਸਾਹ ਛੱਡਣ ਦੀ ਦੇਣ ਹੈ ਪਿਆਰਿਆ! ਤੈਨੂੰ ਪਲੰਘ ਤੋਂ ਖਿੱਚ ਕੇ ਅਗਲਿਆਂ ਨੇ ਘਰ ਦੀ ਡਿਉੜੀ ਵਿਚ ਲੈ ਆਉਣਾ ਹੈ। ਪਿੰਡਾਂ ਵਿਚ ਤਾਂ ਇਥੋਂ ਤੱਕ ਕਰਦੇ ਹਨ ਕਿ ਜਿਸ ਮੁਰਦੇ ਨੂੰ ਇਸ਼ਨਾਨ ਕਰਾਉਣਾ ਹੈ, ਉਸ ਦੇ ਇਸ਼ਨਾਨ ਲਈ ਵੱਖਰਾ ਟੋਆ ਪੁੱਟਣਾ ਹੈ ਜ਼ਮੀਨ ਵਿਚ ਕਿ ਕਿਤੇ ਇਸ ਮੁਰਦੇ ਸਰੀਰ ਦਾ ਪਾਣੀ ਕਿਤੇ ਪਿੰਡ ਦੀ ਨਾਲੀ ਵਿਚ ਨਾ ਚਲਾ ਜਾਵੇ।

ਪਿਆਰਿਆ! ਤੇਰੇ ਮਰਨ ਤੋਂ ਬਾਅਦ ਜਿਹੜੇ ਕਹਿੰਦੇ ਹਨ ਕਿ ਸਤਿਗੁਰੂ ਜੀ! ਇਸ ਨੂੰ ਆਪਣੇ ਘਰ, ਆਪਣੇ ਚਰਨਾਂ ਵਿਚ ਹੀ ਰੱਖੀਂ ਪਰ ਪਿਆਰਿਆ! ਜੇਕਰ ਜਿਊਂਦੇ ਜੀਅ ਤੂੰ ਖ਼ੁਦ ਹੀ ਗੁਰੂ ਦੇ ਘਰ ਆ ਜਾਵੇਂ ਤਾਂ ਇਹਨਾਂ ਨੂੰ ਕੁਝ ਕਹਿਣਾ ਹੀ ਨਾ ਪਵੇ। ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ—

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

(ਅੰਗ ੨੮੬)

ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਉਸਤਤਿ ਕਰਿ ਕਰਿ ਜੀਵਾ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਉਸਤਤਿ ਦੇ ਸਬੰਧ ਵਿਚ ਅਨੇਕਾਂ ਸ਼ਬਦ ਉਚਾਰਨ ਕੀਤੇ ਹਨ। ਸਿੱਖ ਨੂੰ ਇਕ ਗੱਲ ਸਮਝਾਈ ਹੈ ਕਿ ਜਦੋਂ ਤੇਰੀ ਆਪਣੀ ਉਸਤਤਿ ਹੁੰਦੀ ਹੋਵੇ ਤਾਂ ਗੁਰੂ ਚਰਨਾਂ ਵਿਚ ਅਰਦਾਸ ਕਰ ਕਿ ਉਹ ਤੇਰੀ ਉਸਤਤਿ ਅੰਦਰ ਦੀ ਹਉਮੈ ਨਾ ਬਣ ਜਾਏ। ਜਦੋਂ ਉਸਤਤਿ ਕਰਨੀ ਹੈ ਤਾਂ ਗੁਰੂ ਦੀ, ਪ੍ਰਮਾਤਮਾ ਦੀ ਕਰੀਂ ਤੇ ਜੇ ਕਿਸੇ ਦੀ ਤੂੰ ਨਿੰਦਿਆ ਕਰਨ ਤੁਰਿਆ ਹੈਂ ਤਾਂ ਕਿਸੇ ਦੀ ਨਿੰਦਿਆ ਕਰਨ ਦੀ ਥਾਂ ਆਪਣੇ ਅੰਤਰ ਆਤਮੇ ਵਿਚ ਝਾਤੀ ਮਾਰ। ਭਾਈ ਸਾਹਿਬ ਨੇ ਪੜ੍ਹਿਆ ਹੈ—

*ਉਸਤਤਿ ਕਰਿ ਕਰਿ ਜੀਵਾ॥*

ਬਾਣੀ ਵਿਚ ਇਹ ਵੀ ਸ਼ਬਦ ਕਿਹਾ ਗਿਆ ਹੈ—

*ਉਸਤਤਿ ਨਿੰਦਾ ਦੋਊ ਬਿਬਰਜਿਤ*

(ਅੰਗ ੧੧੨੩)

ਇਹ ਵੀ ਕਿਹਾ ਗਿਆ ਹੈ ਕਿ ਉਸਤਤਿ ਅਤੇ ਨਿੰਦਾ ਨੂੰ ਤੂੰ ਤਿਆਗ ਦੇ। ਗੁਰਮੁਖੋ! ਆਪਣੀ ਉਸਤਤਿ ਹੁੰਦੀ ਹੋਵੇ ਤਾਂ ਆਮ ਤੌਰ 'ਤੇ ਇਨਸਾਨ ਅੱਤ ਦਾ ਪ੍ਰਸੰਨ ਹੁੰਦਾ ਹੈ ਤੇ ਜਦੋਂ ਆਪਣੀ ਨਿੰਦਿਆ ਹੁੰਦੀ ਹੋਵੇ ਤਾਂ ਉਦੋਂ ਇਨਸਾਨ ਦੇ ਅੰਦਰ ਉਦਾਸੀ ਛਾ ਜਾਂਦੀ ਹੈ। ਜੇ ਤੂੰ ਸਿਫ਼ਤ ਕਰਨੀ ਚਾਹੁੰਦਾ ਹੈਂ ਤਾਂ ਉਸ ਪ੍ਰਮਾਤਮਾ ਦੀ ਕਰ। ਜੇ ਤੇਰੀ ਨਿੰਦਿਆ ਦੀ ਵਾਦੀ ਬਣ ਗਈ ਹੈ ਅਤੇ ਇਸ ਤੋਂ ਛੁਟਕਾਰਾ ਚਾਹੁੰਦਾ ਹੈਂ ਤਾਂ ਫਿਰ ਇਕ ਗੱਲ ਚੇਤੇ ਰੱਖ—

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*
*ਪ੍ਰਣਵਤਿ ਨਾਨਕ ਤਾਰੇ ਸੋਇ॥*

(ਅੰਗ ੭੨੮)

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਸਾਨੂੰ ਇਕ ਸਰਲ

ਤਰੀਕਾ ਦੱਸਿਆ ਹੈ ਕਿ ਜੇ ਤੂੰ ਪ੍ਰਮਾਤਮਾ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਉਸ ਪ੍ਰਮਾਤਮਾ ਦੀ ਸਿਫ਼ਤ ਦੇ ਗੀਤ ਗਾ ਅਤੇ ਉਸ ਪਰੀਪੂਰਨ ਪ੍ਰਮਾਤਮਾ ਦੀ ਜਿੰਨੀ ਵੀ ਸਿਫ਼ਤ ਕਰੇਂਗਾ, ਇਕ ਦਿਨ ਉਸ ਵਿਚ ਹੀ ਅਭੇਦ ਹੋ ਜਾਏਂਗਾ।

ਸਤਿਗੁਰੂ ਨੇ ਫੁਰਮਾਇਆ ਹੈ ਕਿ ਨਾਮ ਹੀ ਤੇਰੀ ਜ਼ਿੰਦਗੀ ਦਾ ਆਧਾਰ ਹੈ। ਨਾਮ ਹੀ ਤੇਰਾ ਜੀਵਨ ਹੈ। ਗੁਰਮੁਖੋ! ਹਰ ਚੀਜ਼ ਦਾ ਨਾਮ ਹੈ। ਜਿਸ ਚੀਜ਼ ਦਾ ਨਾਮ ਹੈ, ਉਹ ਨਾਮ ਸਾਨੂੰ ਉਸ ਵਸਤੂ ਵੱਲ ਪ੍ਰੇਰਦਾ ਹੈ। ਉਦਾਹਰਨ ਦੇ ਤੌਰ 'ਤੇ ਘਰ ਸੰਤਾਨ ਜਨਮ ਲੈਂਦੀ ਹੈ। ਪ੍ਰਮਾਤਮਾ ਨੇ ਤਾਂ ਸਿਰਫ਼ ਇਕ ਮਰਦ ਜਾਂ ਇਸਤਰੀ ਦਾ ਜਾਮਾ ਦਿੱਤਾ ਹੈ। ਜੋ ਨਾਮ ਅਸੀਂ ਉਸ ਬੱਚੇ ਜਾਂ ਬੱਚੀ ਨੂੰ ਦੇ ਦਿੱਤਾ ਹੈ, ਜਿੰਨੀ ਦੇਰ ਤੱਕ ਉਹ ਬੱਚਾ ਜਿਊਂਦਾ ਹੈ, ਉਸੇ ਨਾਮ ਨਾਲ ਉਸ ਨੂੰ ਪੁਕਾਰਿਆ ਜਾਂਦਾ ਹੈ। ਕੁਦਰਤੀ ਤੌਰ 'ਤੇ ਜਦੋਂ ਵੀ ਉਸ ਦਾ ਨਾਮ ਲੈ ਕੇ ਆਵਾਜ਼ ਮਾਰੀਏ ਤਾਂ ਜਿਹੜਾ ਆਵਾਜ਼ ਮਾਰਦਾ ਹੈ ਤੇ ਜਿਸ ਦੇ ਨਾਮ ਨੂੰ ਪੁਕਾਰਿਆ ਜਾਂਦਾ ਹੈ, ਉਹ ਸੁਣਦਿਆਂ ਸਾਰ ਉਸ ਆਵਾਜ਼ ਵੱਲ ਜੋ ਪੁਕਾਰ ਰਿਹਾ ਹੈ, ਉਸ ਦੇ ਕੋਲ ਪਹੁੰਚ ਜਾਏਗਾ। ਕੇਵਲ ਮਨੁੱਖ ਹੀ ਨਹੀਂ, ਇਥੋਂ ਤੱਕ ਕਿ ਕੋਈ ਪੰਛੀ ਵੀ ਘਰ ਵਿਚ ਰੱਖਿਆ ਹੈ ਅਤੇ ਉਹ ਪਿੰਜਰੇ ਵਿਚ ਹੈ। ਉਸ ਨੂੰ ਭਾਵੇਂ ਚੂਰੀ ਕੁੱਟ ਕੇ ਪਾਉ ਪਰ ਜਦੋਂ ਵੀ ਪੰਛੀ ਦਾ ਨਾਮ ਅਸੀਂ ਆਪਣੀ ਜ਼ੁਬਾਨ ਤੋਂ ਪੁਕਾਰਾਂਗੇ ਤਾਂ ਯਾਦ ਰੱਖੋ, ਦੋ ਖੰਭਾਂ ਵਾਲਾ ਪੰਛੀ ਵੀ ਆਵਾਜ਼ ਸੁਣ ਕੇ ਇਕੋ ਦਮ ਉਸ ਦੀ ਆਵਾਜ਼ ਵਾਲੇ ਪਾਸੇ ਦੌੜਿਆ ਆਵੇਗਾ।

ਅਸੀਂ ਆਪਣੇ ਘਰਾਂ ਵਿਚ ਪਾਲਤੂ ਜਾਨਵਰ ਰੱਖਦੇ ਹਾਂ। ਇਕ ਕੁੱਤਾ ਹੈ। ਹਾਲਾਂਕਿ ਉਸ ਕੁੱਤੇ ਨੂੰ ਕੋਈ ਪਤਾ ਨਹੀਂ ਕਿ ਮਨੁੱਖ ਨੇ ਮੇਰਾ ਨਾਮ ਸਰਵ-ਵਿਆਪੀ ਕੁੱਤਾ ਰੱਖਿਆ ਹੈ। ਇਕ ਨਾਮ ਅਸੀਂ ਆਪਣੇ ਪਰਿਵਾਰ ਵੱਲੋਂ ਦੇ ਦਿੱਤਾ। ਇਥੋਂ ਤੱਕ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਬੀਰ ਸਾਹਿਬ ਨੇ ਵੀ ਆਪਣੇ ਆਪ ਨੂੰ ਪ੍ਰਮਾਤਮਾ ਦੇ ਦਰ ਦਾ ਕੂਕਰ ਕਿਹਾ ਹੈ। ਇਕੱਲਾ ਕੂਕਰ ਹੀ ਨਹੀਂ, ਉਹਨਾਂ ਅਗਲਾ ਨਾਮ ਆਪਣਾ ਦਿੱਤਾ ਹੈ ਮੋਤੀ। ਨਾਲ ਸ਼ਬਦ ਕਿਹਾ ਕਿ ਜੇਕਰ ਮਾਲਕ, ਤੂੰ ਮੇਰਾ ਨਾਮ ਲੈ ਕੇ ਆਵਾਜ਼ ਮਾਰੇਂਗਾ ਤਾਂ ਵੀ ਮੈਂ ਤੇਰੇ ਚਰਨਾਂ ਵਿਚ ਆਵਾਂਗਾ। ਨਹੀਂ ਤਾਂ ਤੇਰੇ ਹੁਕਮ ਦੀ ਜ਼ੰਜੀਰ ਮੇਰੇ ਗਲੇ ਵਿਚ ਹੈ, ਜਿੱਧਰ ਖਿੱਚ ਕੇ ਲੈ ਜਾਏਂਗਾ, ਮੈਂ ਉਸੇ ਪਾਸੇ ਤੁਰ ਪਵਾਂਗਾ। ਸ਼ਬਦ ਹਨ—

*ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥*
*ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥*

(ਅੰਗ ੧੩੬੮)

ਕੁੱਤੇ ਦਾ ਨਾਮ ਰੱਖਿਆ। ਜਦੋਂ ਕਿਤੇ ਕੁੱਤੇ ਨੂੰ ਆਵਾਜ਼ ਮਾਰੋ ਤਾਂ ਗੁਰਮੁਖੋ! ਕੁੱਤਾ ਵੀ ਆਪਣੇ ਨਾਮ ਦੀ ਆਵਾਜ਼ ਨੂੰ ਸੁਣ ਕੇ ਆਪਣੇ ਮਾਲਕ ਦੇ ਚਰਨਾਂ ਵਿਚ ਪਹੁੰਚ ਜਾਂਦਾ ਹੈ। ਜੇ ਇਹ ਚੀਜ਼ਾਂ ਆਪਣਾ ਨਾਮ ਸੁਣ ਕੇ ਦੌੜੀਆਂ ਆਉਂਦੀਆਂ ਹਨ ਤਾਂ ਜਿਸ ਪਰੀਪੂਰਨ ਪ੍ਰਮਾਤਮਾ ਦਾ ਗੁਰੂ ਨੇ ਸਾਨੂੰ ਗੁਰਮਤਿ ਨਾਮ ਦਿੱਤਾ ਹੈ, ਉਸ ਨਾਮ ਕਰਕੇ ਪੁਕਾਰਾਂਗੇ ਤਾਂ ਪ੍ਰਮਾਤਮਾ ਉਸ ਨਾਮ ਨੂੰ ਸੁਣ ਕੇ ਜਿਹੜਾ ਪੁਕਾਰਦਾ ਪਿਆ ਹੈ, ਉਥੇ ਕਿਉਂ ਨਹੀਂ ਹਾਜ਼ਰ ਹੋਵੇਗਾ। ਜੇ ਨਾਮ ਹੋਵੇਗਾ ਤਾਂ ਧਾਮ ਜ਼ਰੂਰ ਮਿਲੇਗਾ। ਧਾਮ ਦਾ ਅਰਥ ਹੈ ਘਰ। ਜੇ ਕਿਸੇ ਦੇ ਘਰ ਨੂੰ ਲੱਭਣਾ ਹੋਵੇ ਤਾਂ ਘਰ ਵਾਲੇ ਦਾ ਨਾਮ ਜਾਣਨਾ ਅੱਤ ਲਾਜ਼ਮੀ ਹੈ। ਗੁਰਮੁਖੋ! ਜਿਸ ਕੋਲ ਪ੍ਰਮਾਤਮਾ ਦਾ ਨਾਮ ਨਹੀਂ ਤਾਂ ਨਾਮ ਤੋਂ ਬਿਨਾਂ ਪ੍ਰਮਾਤਮਾ ਦਾ ਧਾਮ ਕਿਵੇਂ ਮਿਲ ਜਾਏਗਾ।

ਅਸੀਂ ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦ ਪੜ੍ਹਦੇ ਹਾਂ। ਆਪ ਫ਼ੁਰਮਾਂਦੇ ਹਨ—ਹੇ ਪ੍ਰਭੂ! ਇਕ ਕ੍ਰਿਪਾਲਤਾ ਕਰੋ ਕਿ ਸਾਨੂੰ ਆਪਣਾ ਨਾਮ ਬਖ਼ਸ਼ ਦਿਉ। ਜੇਕਰ ਆਪ ਜੀ ਆਪਣਾ ਨਾਮ ਬਖਸ਼ੋ ਤਾਂ ਇਕ ਹੋਰ ਕ੍ਰਿਪਾ ਕਰੋ ਕਿ ਨਾਮ ਦੇ ਨਾਲ ਹੀ ਆਪਣਾ ਧਾਮ ਵੀ ਬਖ਼ਸ਼ੋ, ਕਿਉਂਕਿ ਨਾਮ ਤੋਂ ਬਿਨਾਂ ਧਾਮ ਨਹੀਂ ਮਿਲਦਾ। ਕਹਿਣ ਲੱਗੇ—

*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥*
*ਹਰਿ ਮੇਲ੍ਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥*

(ਅੰਗ ੧੩੩)

ਉਸ ਨਾਲ ਮੇਲ ਦਿਉ ਜਿਸ ਦਾ ਟਿਕਾਣਾ ਸਦੀਵ ਕਾਲ ਰਹਿਣ ਵਾਲਾ ਹੈ। ਜਦੋਂ ਅਸੀਂ ਇਸ ਅੱਖਰੀ ਨਾਮ ਨੂੰ ਜੱਪਾਂਗੇ ਤਾਂ ਇਸ ਨੂੰ ਜੱਪਦਿਆਂ ਜੱਪਦਿਆਂ ਨਾਮ ਸਾਨੂੰ ਉਸ ਤੱਕ ਲੈ ਜਾਏਗਾ, ਜਿਸ ਨੂੰ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਬਾਬਾ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ—

*ਅਖਰੀ ਨਾਮੁ ਅਖਰੀ ਸਾਲਾਹ ॥*
*ਅਖਰੀ ਗਿਆਨੁ ਗੀਤ ਗੁਣ ਗਾਹ ॥*
*ਅਖਰੀ ਲਿਖਣੁ ਬੋਲਣੁ ਬਾਣਿ ॥*
*ਅਖਰਾ ਸਿਰਿ ਸੰਜੋਗੁ ਵਖਾਣਿ ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥*

(ਜਪੁ ਜੀ ਸਾਹਿਬ)

ਅੱਖਰਾਂ ਨਾਲ ਜੱਪ ਕੇ ਅਸੀਂ ਉਸ ਤੱਕ ਪਹੁੰਚਾਂਗੇ, ਪਰ ਜੇ ਕਹੀਏ ਕਿ

ਅੱਖਰਾਂ ਵਿਚ ਉਸ ਨੂੰ ਮੁਕੰਮਲ ਬਿਆਨ ਕਰ ਸਕੀਏ ਤਾਂ ਅੱਖਰਾਂ ਦੇ ਰਾਹੀਂ ਉਸ ਨੂੰ ਪੂਰਨ ਤੌਰ 'ਤੇ ਕਦੀ ਵੀ ਬਿਆਨ ਨਹੀਂ ਕੀਤਾ ਜਾ ਸਕਦਾ। ਹਜ਼ੂਰ ਨੇ ਬਾਣੀ ਵਿਚ ਫੁਰਮਾਇਆ ਹੈ। ਆਖ਼ਰੀ ਪਉੜੀ ਹੈ ਮਾਝ ਦੀ ਵਾਰ ਦੀ ਧੰਨ ਗੁਰੂ ਨਾਨਕ ਸਾਹਿਬ ਦੀ। ਕਹਿਣ ਲੱਗੇ, ਮੈਨੂੰ ਢਾਡੀ ਨੂੰ ਸਿਫ਼ਤ ਕਰਨ ਵਾਲੇ ਨੂੰ ਪ੍ਰਮਾਤਮਾ ਨੇ ਆਪਣੇ ਪਰਿਵਾਰ ਵਿਚ ਸੌਂਦਿਆ ਹੈ। ਨਾਲ ਸ਼ਬਦ ਕਹੇ ਕਿ ਢਾਡੀ ਨੂੰ ਪ੍ਰਮਾਤਮਾ ਨੇ ਬਸਤਰ ਦਿੱਤੇ। ਕਿਉਂਕਿ ਪੁਰਾਣੇ ਸਮੇਂ ਜਦੋਂ ਕੋਈ ਢਾਡੀ ਆਪਣੇ ਜਜਮਾਨ ਦੀ ਉਸਤਤਿ ਕਰਦਾ ਸੀ ਤਾਂ ਤਕਰੀਬਨ ਹਰ ਜਜਮਾਨ ਉਸ ਢਾਡੀ ਨੂੰ ਦੋ ਵਸਤੂਆਂ ਦਿੰਦਾ ਸੀ। ਉਸ ਨੂੰ ਤਨ ਢੱਕਣ ਲਈ ਬਸਤਰ ਦੇਣੇ ਜਾਂ ਫਿਰ ਜਜਮਾਨ ਨੇ ਆਪਣੇ ਢਾਡੀ ਨੂੰ ਭੋਜਨ ਦੇਣਾ। ਕਹਿੰਦੇ ਹਨ, ਮੇਰੇ ਪ੍ਰਮਾਤਮਾ ਜਜਮਾਨ ਨੇ ਆਪਣੇ ਢਾਡੀ ਨੂੰ ਬੁਲਾਇਆ ਤੇ ਇਕ ਤਾਂ ਮੈਨੂੰ ਬਸਤਰ ਦਿੱਤਾ ਤੇ ਦੂਜਾ ਮੈਨੂੰ ਭੋਜਨ ਦਿੱਤਾ। ਧੰਨ ਗੁਰੂ ਨਾਨਕ ਸਾਹਿਬ! ਬਸਤਰ ਕਿਹੜੇ ? ਤੇ ਭੋਜਨ ਕਿਹੜਾ ? ਕਹਿਣ ਲੱਗੇ ਕਿ ਪ੍ਰਮਾਤਮਾ ਨੇ ਮੈਨੂੰ ਬਸਤਰ ਦਿੱਤਾ ਆਪਣੀ ਸਿਫ਼ਤ-ਸਲਾਹ ਦਾ ਕੱਪੜਾ। ਜਿਸ ਕੋਲ ਸਿਫ਼ਤ-ਸਲਾਹ ਦਾ ਕੱਪੜਾ ਹੈ, ਉਸ ਦੀ ਪੱਤ ਪ੍ਰਮਾਤਮਾ ਨੇ ਢੱਕ ਦਿੱਤੀ ਤੇ ਭੋਜਨ ਦਿੱਤਾ ਮੈਨੂੰ ਨਾਮ ਦਾ।

ਕਹਿਣ ਲੱਗੇ ਕਿ ਆਪ ਭੋਜਨ ਛੱਕੋ ਤੇ ਦੁਨੀਆਂ ਨੂੰ ਛਕਾਓ। ਨਾਮ ਦਾ ਸ਼ਬਦ ਦੇ ਕੇ ਕਿਹਾ, ਲਉ, ਇਸ ਨਾਮ ਦੇ ਡੰਕੇ ਦੀ ਚੋਟ 'ਤੇ ਜਾ ਕੇ ਇਸ ਨਾਮ ਦਾ ਥਾਂ ਥਾਂ 'ਤੇ ਪ੍ਰਚਾਰ ਕਰੋ।

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*

(ਅੰਗ ੧੫੦)

ਗੁਰਮੁਖੋ! ਜਿਹੜਾ ਪ੍ਰਮਾਤਮਾ ਦੀ ਸਿਫ਼ਤ ਕਰੇ, ਸੱਚ ਜਾਣੋ ਉਹ ਸਹੀ ਅਰਥਾਂ ਵਿਚ ਢਾਡੀ ਹੈ। ਹਜ਼ੂਰ ਨੇ ਕਿਹਾ—ਪ੍ਰਮਾਤਮਾ! ਮੈਂ ਕੇਵਲ ਢਾਡੀ ਨਹੀਂ, ਜਿਹੜੇ ਢਾਡੀ ਬਣ ਕੇ ਤੇਰੀਆਂ ਸਿਫ਼ਤਾਂ ਕਰਦੇ ਹਨ, ਕ੍ਰਿਪਾ ਕਰ ਮੈਨੂੰ ਆਪਣੇ ਢਾਡੀਆਂ ਦੇ ਚਰਨਾਂ ਦੀ ਖ਼ਾਕ ਬਖ਼ਸ਼।

*ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥*

ਕੀ ਮੰਗਿਆ?

*ਤਿਨ੍ ਮੰਗਾ ਜਿ ਤੁਝੈ ਧਿਆਇਦੇ॥*

(ਆਸਾ ਦੀ ਵਾਰ)

ਜਿਹੜੇ ਤੁਹਾਨੂੰ ਧਿਆਉਂਦੇ ਹਨ। ਮੇਰੇ ਹਜ਼ੂਰ ਨੇ ਢਾਡੀ ਬਣ ਕੇ ਪ੍ਰਮਾਤਮਾ ਦੀ ਸਿਫ਼ਤ ਕੀਤੀ। ਹਜ਼ੂਰ ਦੇ ਨਾਲ ਸਿਫਤ ਕਰਨ ਵਾਲਾ ਇਕ ਹੋਰ ਸੱਜਣ ਹੈ, ਜਿਸ ਨੂੰ ਅਸੀਂ ਭਾਈ ਮਰਦਾਨਾ ਜੀ ਕਹਿੰਦੇ ਹਾਂ। ਭਾਈ ਮਰਦਾਨਾ ਜੀ ਨੇ ਮੇਰੇ ਸਤਿਗੁਰੂ ਦੇ ਦਰ ਦਾ ਢਾਡੀ ਬਣ ਕੇ ਹਜ਼ੂਰ ਦੇ ਨਾਲ ਤਕਰੀਬਨ 50 ਸਾਲ ਕੀਰਤਨ ਵਿਚ ਉਹਨਾਂ ਦਾ ਸਾਥ ਦਿੱਤਾ। ਆਮ ਤੌਰ 'ਤੇ ਅਸੀਂ ਇਹੀ ਸੁਣਦੇ ਹਾਂ ਕਿ ਮਰਦਾਨਿਆ, ਰਬਾਬ ਛੇੜ।

ਇਕ ਸਿੱਖ ਵਿਦਵਾਨ ਨੇ ਉਸ ਕੀਰਤਨ ਦੀ ਸਿਫ਼ਤ ਕਰਦਿਆਂ ਅਤੇ ਨਾਲ ਹੀ ਉਸ ਰਬਾਬ ਦੀ ਸਿਫ਼ਤ ਕਰਦਿਆਂ ਚਾਰ ਕੁ ਸਤਰਾਂ ਕਵਿਤਾ ਦੀਆਂ ਲਿਖੀਆਂ ਹਨ। ਉਹ ਲਿਖਦਾ ਹੈ—

*ਭਾਈ ਫਿਰੰਦੇ ਪਾਸੋ ਰਬਾਬ ਸੀ ਮੰਗਾਇਆ ਪਹਿਲਾਂ।*

ਭਾਈ ਫਿਰੰਦੇ ਕੋਲੋਂ ਰਬਾਬ ਮੰਗਾਈ ਗਈ। ਭਾਈ ਮਰਦਾਨਾ ਜੀ ਲੈਣ ਗਏ—

*ਆਪ ਹੀ ਸਿਖਾਇਆ ਉਸ ਨੂੰ ਆਉਂਦਾ ਨਾ ਵਜਾਣਾ ਸੀ।*

ਹਜ਼ੂਰ ਨੇ ਉਸ ਨੂੰ ਕੀਰਤਨ ਦੀ ਦਾਤ ਦਿੱਤੀ—

*ਚਾਰੇ ਕੂੰਡੀ ਤਾਰ ਵਜੀ ਜੰਗਲੀ ਪਹਾੜੀਂ ਤਨੀ ਸੁਣੀ।*
*ਹੋਈ ਆਪਾਰ ਕਿਰਪਾ ਰਿਹਾ ਆਵਨ ਨਾ ਜਾਣਾ ਸੀ।*
*ਸਜਣ ਜਹੇ ਠਗ ਲੋਧੀ ਜਿਹੇ ਕਾਫਰਾਂ ਨੇ*
*ਬਾਬਰ ਜਿਹੇ ਜਾਬਰਾਂ ਨੇ ਸੁਣਿਆ ਤਰਾਨਾ ਸੀ।*
*ਬਾਬੇ ਦਾ ਰਬਾਬੀ ਰੱਬ ਆਬੀ ਭਿੰਨੀ ਤਾਰ*
*ਜਿਸ ਦਾ ਨਾਮ ਮਰਦਾਨਾ ਜਗ ਤਾਰਨੇ ਦਾ ਬਹਾਨਾ ਸੀ।*

ਪ੍ਰਮਾਤਮਾ ਦੀ ਸਿਫ਼ਤ ਸਾਲਾਹ ਦੇ ਬੋਲ ਅਤੇ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਦੇ ਗੀਤ ਰੱਬ ਦੇ ਪ੍ਰੇਮ ਵਿਚ ਭਿੱਜੇ ਹੋਏ ਨਿਕਲੇ।

ਭਾਈ ਸਾਹਿਬ ਭਾਈ ਗੁਰਦਾਸ ਜੀ ਬਨਾਰਸ ਦੀ ਧਰਤੀ 'ਤੇ ਆਏ। ਉਥੇ ਅਨੇਕਾਂ ਸਵਾਲ ਵਿਦਵਾਨ ਪੰਡਿਤਾਂ ਨੇ ਕੀਤੇ। ਭਾਈ ਸਾਹਿਬ ਇਕ ਇਕ ਗੱਲ ਦਾ ਉੱਤਰ ਦੇਈ ਗਏ। ਉਹਨਾਂ ਇਕ ਸਵਾਲ ਕਰ ਦਿੱਤਾ। ਕਹਿਣ ਲੱਗੇ—ਬਾਕੀ ਤਾਂ ਤੁਸੀਂ ਸਾਡੇ ਹਰ ਪ੍ਰਸ਼ਨ ਦਾ ਉੱਤਰ ਬਹੁਤ ਟਿੱਕ ਕੇ ਦਿੱਤਾ ਹੈ, ਪਰ ਤੁਹਾਡੇ 'ਤੇ ਅਸੀਂ ਇਕ ਪ੍ਰਸ਼ਨ ਕਰਦੇ ਹਾਂ ਕਿ ਤੁਸੀਂ ਥੱਲੇ ਬੈਠਦੇ ਹੋ ਤੇ ਮਰਾਸੀ ਉੱਚੇ ਬੈਠ ਕੇ ਤੁਹਾਨੂੰ ਰਾਗ ਸੁਣਾਉਂਦੇ ਹਨ। ਸਾਨੂੰ ਇਹ ਗੱਲ ਸਮਝ ਨਹੀਂ ਪਈ ਕਿ ਤੁਸੀਂ ਉਹਨਾਂ ਕੋਲੋਂ ਥੱਲੇ ਬੈਠ ਕੇ ਕੀਰਤਨ ਕਿਉਂ ਸੁਣਦੇ ਹੋ?

ਉਹਨਾਂ ਨੇ ਇਸ਼ਾਰਾ ਭਾਈ ਮਰਦਾਨਾ ਸਾਹਿਬ ਵੱਲ ਕੀਤਾ।

ਭਾਈ ਗੁਰਦਾਸ ਜੀ ਨੇ ਉਸ ਦਾ ਉੱਤਰ ਬੜੇ ਕਮਾਲ ਦਾ ਦਿੱਤਾ। ਕਹਿੰਦੇ ਹਨ, ਤੁਸੀਂ ਕਹਿ ਰਹੇ ਹੋ ਕਿ ਭਾਈ ਮਰਦਾਨਾ ਉੱਚੀ ਜਗ੍ਹਾ 'ਤੇ ਬੈਠ ਕੇ ਸਿਫ਼ਤ ਦੇ ਗੀਤ ਗਾਉਂਦਾ ਹੈ। ਤੁਸੀਂ ਇਸ ਤਰ੍ਹਾਂ ਉਸ ਦੇ ਕੋਲੋਂ ਕਿਉਂ ਸੁਣਦੇ ਹੋ ? ਤਾਂ ਭਾਈ ਸਾਹਿਬ ਨੇ ਉਦਾਹਰਨ ਦਿੱਤੀ ਕਿ ਇਕ ਹੈ ਇਸ਼ਕ ਹਕੀਕੀ ਤੇ ਦੂਜਾ ਹੈ ਇਸ਼ਕ ਮਜ਼ਾਜੀ। ਇਸ਼ਕ ਹਕੀਕੀ ਦਾ ਅਰਥ ਹੈ ਪ੍ਰਮਾਤਮਾ ਨੂੰ ਇਸ਼ਕ ਕਰਨ ਵਾਲੇ ਤੇ ਇਸ਼ਕ ਮਜ਼ਾਜੀ ਦੇ ਅਰਥ ਆਮ ਤੌਰ 'ਤੇ ਇਹ ਕੀਤੇ ਜਾਂਦੇ ਹਨ ਕਿ ਸਰੀਰਕ ਤਲ ਤੱਕ ਇਕ ਦੂਜੇ ਦੇ ਪ੍ਰਤੀ ਖਿੱਚ ਬਣਾਉਣ ਵਾਲੇ।

ਭਾਈ ਸਾਹਿਬ ਨੇ ਇਕ ਪ੍ਰਮਾਣ ਦਿੱਤਾ। ਕਹਿਣ ਲੱਗੇ ਕਿ ਲੈਲਾ ਦੇ ਘਰ ਵਿਚੋਂ ਕੁੱਤਾ ਨਿਕਲਿਆ ਤੇ ਜਦੋਂ ਉਹ ਕੁੱਤਾ ਬਾਹਰ ਨਿਕਲਿਆ ਤਾਂ ਮਜਨੂੰ ਦੇ ਕੱਪੜੇ ਫਟੇ ਹੋਏ ਸਨ। ਉਸ ਦੇ ਕੱਪੜੇ ਪੁਰਾਣੇ ਸਨ। ਉਸ ਦਾ ਹੁਲੀਆ ਬੇਹਾਲ ਹੋਇਆ ਪਿਆ ਸੀ। ਉਸ ਕੁੱਤੇ ਨੂੰ ਦੇਖ ਕੇ ਮਜਨੂੰ ਉਸ ਦੇ ਪਿੱਛੇ ਦੌੜਿਆ ਤੇ ਲੋਕ ਹੱਸਣ ਲੱਗ ਪਏ। ਲੋਕ ਮਜ਼ਾਕ ਕਰਦੇ ਹਨ ਕਿ ਬੰਦਾ ਹੋ ਕੇ ਕੁੱਤੇ ਦੇ ਪਿੱਛੇ ਕਿਉਂ ਦੌੜਦਾ ਹੈ ? ਮਜਨੂੰ ਕਹਿਣ ਲੱਗਾ ਕਿ ਮੈਂ ਇਸ ਕੂਕਰ ਦੇ ਪੈਰ ਫੜ ਕੇ ਆਪਣੇ ਮਸਤਕ 'ਤੇ ਲਾਉਣੇ ਚਾਹੁੰਦਾ ਹਾਂ। ਲੋਕੀਂ ਕਹਿੰਦੇ ਹਨ ਕਿਉਂ ? ਕਹਿਣ ਲੱਗਾ ਕਿ ਜਿਸ ਨੂੰ ਮੈਂ ਪਿਆਰ ਕਰਦਾ ਹਾਂ, ਇਹ ਕੁੱਤਾ ਮੇਰੇ ਮਹਿਬੂਬ ਦੇ ਘਰ ਵਿਚ ਰਹਿੰਦਾ ਹੈ। ਇਹ ਮੇਰੇ ਪਿਆਰੇ ਨੂੰ ਦੇਖ ਕੇ ਆਇਆ ਹੈ। ਮੈਂ ਕਈ ਦਿਨ ਹੋ ਗਏ ਹਨ ਆਪਣੇ ਪਿਆਰੇ ਨੂੰ ਦੇਖਿਆ ਨਹੀਂ। ਇਸ ਨੇ ਅੱਖਾਂ ਨਾਲ ਦੇਖਿਆ ਹੈ ਇਸ ਲਈ ਮੈਂ ਇਸ ਕੁੱਤੇ ਦੇ ਪੈਰ ਆਪਣੇ ਮਸਤਕ ਨਾਲ ਲਾਉਣੇ ਚਾਹੁੰਦਾ ਹਾਂ।

ਭਾਈ ਸਾਹਿਬ ਕਹਿਣ ਲੱਗੇ—ਦੁਨੀਆਂ ਦੇ ਲੋਕੋ! ਜੇ ਇਸ ਤਨ ਤੱਕ ਸੀਮਤ ਰਹਿਣ ਵਾਲਾ, ਪਿਆਰ ਕਰਨ ਵਾਲਾ ਪ੍ਰੇਮੀ ਸਿੱਖ ਮਿਲ ਜਾਏ ਤਾਂ ਮੈਂ ਉਸ ਦੇ ਪੈਰਾਂ ਦੀ ਧੂੜ ਆਪਣੇ ਮਸਤਕ 'ਤੇ ਲਾਉਂਦਾ ਹਾਂ ਤੇ ਗੁਰੂ ਦਾ ਸਿੱਖ ਤਾਂ ਸ਼ਬਦ ਦਾ ਆਸ਼ਕ ਹੈ। ਕੋਈ ਵੀ ਬਾਬੇ ਦਾ ਸ਼ਬਦ ਸੁਣਾਏ ਤਾਂ ਗੁਰੂ ਦਾ ਸਿੱਖ ਉਸ ਦੇ ਚਰਨਾਂ ਦੀ ਧੂੜ ਆਪਣੇ ਮਸਤਕ 'ਤੇ ਲਾ ਲੈਂਦਾ ਹੈ।

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***

(ਅੰਗ ੫੫੮)

ਕਹਿਣ ਲੱਗੇ, ਘਰ ਵਿਚ ਮਹਿਮਾਨ ਆਵੇ ਤਾਂ ਕੋਈ ਬਿਸਤਰ ਦਿੰਦਾ

ਹੈ, ਕੋਈ ਮੰਜਾ ਦਿੰਦਾ ਹੈ, ਕੋਈ ਕੁਰਸੀ ਦਿੰਦਾ ਹੈ। ਮੇਰੇ ਸਾਹਿਬ ਦੀ ਗੱਲ ਕਰਨ ਵਾਲਿਆ! ਮੈਂ ਆਪਣਾ ਸਿਰ ਵੱਢ ਕੇ ਤੇਰੇ ਥੱਲੇ ਰੱਖ ਦੇਵਾਂ, ਤੂੰ ਮੇਰੇ ਸਿਰ ਦਾ ਮੂੜਾ ਬਣਾ ਕੇ ਇਸ ਉੱਤੇ ਆਪਣਾ ਆਸਣ ਲਾ।

*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

(ਅੰਗ ੫੫੮)

ਭਾਈ ਸਾਹਿਬ ਨੇ ਬਚਨ ਕਹੇ—

*ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੁਭਾਣਾ।*
*ਕੁਤੇ ਦੀ ਪੈਰੀ ਪਵੈ ਹੜਿ ਹੜਿ ਹਸੈ ਲੋਕ ਵਿਡਾਣਾ।*
*ਮੀਰਾਸੀ ਮੀਰਾਸੀਆਂ ਨਾਮ ਧਰੀਕੁ ਮੁਰੀਦੁ ਬਿਬਾਣਾ।*
*ਕੁਤਾ ਡੂਮ ਵਖਾਣੀਐ ਕੁਤਾ ਵਿਚਿ ਕੁਤਿਆਂ ਨਿਮਾਣਾ।*
*ਗੁਰਸਿਖ ਆਸਕੁ ਸਬਦ ਦੇ ਕੁਤੇ ਦਾ ਪੜਕੁਤਾ ਭਾਣਾ।*

(ਵਾਰ ੩੭, ਪਉੜੀ ੩੧)

ਸਿੱਖ ਤਾਂ ਸ਼ਬਦ ਦਾ ਆਸ਼ਕ ਹੈ, ਜਿਹੜਾ ਸ਼ਬਦ ਸੁਣਾਏਗਾ, ਉਸਤਤਿ ਕਰੇਗਾ, ਮੈਂ ਤਾਂ ਉਸ ਦੇ ਚਰਨਾਂ ਵਿਚ ਆਪਣਾ ਸੀਸ ਰੱਖ ਦੇਵਾਂਗਾ। ਹਜ਼ੂਰ ਨੇ ਆਪਣੇ ਆਪ ਨੂੰ ਸਿਫ਼ਤ ਕਰਨ ਵਾਲਾ ਢਾਡੀ ਕਿਹਾ। ਸ਼ਬਦ ਕਹੇ—

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*

ਮੈਨੂੰ ਢਾਡੀ ਨੂੰ ਪ੍ਰਮਾਤਮਾ ਨੇ ਕਾਰ ਵਿਚ ਲਾ ਦਿੱਤਾ ਹੈ।

*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*

ਧੁਰ ਦਰਗਾਹ ਵਿਚੋਂ ਇਹ ਬਚਨ ਕੀਤਾ ਕਿ ਰਾਤ ਹੋਵੇ ਭਾਵੇਂ ਦਿਨ ਹੋਵੇ, ਹਨੇਰ ਹੋਵੇ ਭਾਵੇਂ ਸਵੇਰ ਹੋਵੇ, ਤੁਸੀਂ ਸਿਫ਼ਤ ਕਰਨੀ ਹੈ—

*ਢਾਢੀ ਸਚੈ ਮਹਿਲ ਖਸਮਿ ਬੁਲਾਇਆ॥*

ਫਿਰ ਦਿੱਤਾ ਕੀ ? ਕਹਿਣ ਲੱਗੇ ਆਮ ਤੌਰ 'ਤੇ ਲੋਕ ਮਰਾਸੀਆਂ ਨੂੰ ਕੱਪੜੇ ਤੇ ਭੋਜਨ ਦਿੰਦੇ ਹਨ, ਪਰ ਮੇਰੇ ਪ੍ਰਮਾਤਮਾ ਜਜਮਾਨ ਨੇ—

*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*

ਸਿਫ਼ਤ-ਸਾਲਾਹ ਦਾ ਕੱਪੜਾ ਦਿੱਤਾ ਤੇ ਨਾਮ ਦਾ ਭੋਜਨ ਮੈਨੂੰ ਢਾਡੀ ਨੂੰ ਬਖ਼ਸ਼ ਦਿੱਤਾ।

*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*
*ਢਾਢੀ ਕਰੇ ਪਸਾਉ ਸਬਦੁ ਵਜਾਇਆ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥*

(ਅੰਗ ੧੫੦)

ਉਸ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਕਰਕੇ ਉਸ ਪ੍ਰਮਾਤਮਾ ਨੂੰ ਪਾ ਲਿਆ। ਹੇ ਪ੍ਰਮਾਤਮਾ! ਜਿਸ ਨੂੰ ਤੂੰ ਸਿਫ਼ਤ ਦੀ ਦਾਤ ਦੇ ਦੇਵੇਂ, ਉਹ ਤਾਂ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਜਦੋਂ ਕੋਈ ਉਸਤਤਿ ਕਰਦਾ ਹੈ ਤਾਂ ਇਹ ਨਾਮ ਉਸ ਦੀ ਹੀ ਉਸਤਤਿ ਹੈ। ਵਾਰ ਵਾਰ ਉਸ ਨੂੰ ਪੁਕਾਰਨਾ ਉਸ ਦੀ ਉਸਤਤਿ ਹੈ। ਇਹ ਉਸਤਤਿ ਸਾਡੇ ਅੰਦਰ ਕਿੰਨੀ ਕੁ ਤਬਦੀਲੀ ਲਿਆਏਗੀ? ਭਾਈ ਵੀਰ ਸਿੰਘ ਨੇ ਇਕ ਬਚਨ ਕਿਹਾ ਹੈ। ਕਹਿਣ ਲੱਗੇ ਕਿ ਨਾਮ ਵਿਚ ਅਨੰਤ ਸ਼ਕਤੀਆਂ ਹਨ। ਪ੍ਰਮਾਤਮਾ ਨੇ ਆਪਣੇ ਤੋਂ ਵੱਡੀ ਚੀਜ਼ ਨਾਮ ਪੈਦਾ ਕਰ ਦਿੱਤਾ। ਜਿੰਨਾ ਕੋਈ ਨਾਮ ਨਾਲ ਜੁੜੇਗਾ, ਓਨਾ ਨਾਮ ਜਪਦਿਆਂ ਜਪਦਿਆਂ ਪ੍ਰਮਾਤਮਾ ਵੱਡੇ ਤੱਕ ਪਹੁੰਚ ਜਾਏਗਾ। ਹਜ਼ੂਰ ਨੇ ਕਿਹਾ, ਨਾਮ ਏਨਾ ਉੱਚਾ ਹੈ—

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*

(ਅੰਗ ੧੩੬)

ਕਹਿਣ ਲੱਗੇ ਕਿ ਪਹਿਲੀ ਗੱਲ, ਜਿਹੜੇ ਬੰਦੇ ਪ੍ਰਮਾਤਮਾ ਦੀ ਉਸਤਤਿ ਕਰਦੇ ਹਨ, ਉਸਤਤਿ ਕਰਦਿਆਂ ਕਰਦਿਆਂ ਪਹਿਲਾ ਕੰਮ ਨਾਮ ਇਹ ਕਰਦਾ ਹੈ ਕਿ ਸਾਡੇ ਅੰਦਰ ਦੀ ਮੈਲ ਨੂੰ ਕੱਟਦਾ ਹੈ। ਆਪ ਸੁਖਮਨੀ ਸਾਹਿਬ ਪੜ੍ਹਦੇ ਹੋ। ਅਸੀਂ ਪੜ੍ਹਦੇ ਹਾਂ—

*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥*

ਨਾਮ ਇਕਾਗਰਤਾ ਬਖ਼ਸ਼ਦਾ ਹੈ—

*ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥*

(ਸੁਖਮਨੀ ਸਾਹਿਬ)

ਅਸੀਂ ਸਿਮਰਨ ਕਰਦੇ ਹਾਂ, ਮਨ ਡੋਲਦਾ ਹੈ, ਪਰ ਪਿਆਰਿਉ! ਜਦੋਂ ਸਿਮਰਨ ਕਰਦਿਆਂ ਕਰਦਿਆਂ ਦਾਤੇ ਦੀ ਮੇਹਰ ਹੋਵੇਗੀ ਤਾਂ ਜਿਹੜਾ ਮਨ ਦਾ ਆਸਣ ਡੋਲਦਾ ਹੈ, ਇਕ ਦਿਨ ਨਿਹਚਲ ਹੋ ਜਾਏਗਾ। ਜਿਸ ਦੀ ਮਨ

ਦੀ ਮੈਲ ਧੁੱਪ ਜਾਏ, ਇਕਾਗਰਤਾ ਉਸ ਦੇ ਕੋਲ ਹੈ। ਤੀਸਰਾ ਕੰਮ, ਨਾਮ ਵਿਚੋਂ ਰੱਸ ਆਉਣ ਲੱਗ ਪਵੇਗਾ। ਚੌਥਾ ਕੰਮ, ਨਾਮ ਸਰੀਰ ਵਿਚ ਰੱਚ ਜਾਏਗਾ। ਜਿਨ੍ਹਾਂ ਕੋਲ ਸ੍ਰੋਤ ਹੈ ਉਨ੍ਹਾਂ ਨੂੰ ਹਰ ਪਾਸਿਉਂ ਨਾਮ ਸੁਣਾਈ ਦੇਵੇਗਾ ਤੇ ਇਕੱਲਾ ਸੁਣਾਈ ਹੀ ਨਹੀਂ ਦੇਵੇਗਾ, ਸਗੋਂ ਜਿਉਂਦੇ ਜੀਅ ਨਾਮ ਤੇਰੀ ਆਤਮਾ ਨੂੰ ਚੁੱਕ ਕੇ ਪ੍ਰਮਾਤਮਾ ਵਿਚ ਅਭੇਦ ਕਰ ਦੇਵੇਗਾ। ਕਿੰਨੀ ਉਸਤਤਿ ਕਰੀਏ? ਇਕ ਘੰਟਾ, ਅੱਧਾ ਘੰਟਾ, ਦੋ ਘੰਟੇ ? ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ—

*ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥*
*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥*

(ਅੰਗ ੭੨੪)

ਉਸਤਤਿ ਕਰਦਿਆਂ ਕਰਦਿਆਂ ਤੇਰੀ ਜ਼ਿੰਦਗੀ ਬਣ ਜਾਏਗੀ। ਬਾਬਾ ਜੀ ਨੇ ਉਸਤਤਿ ਕੀਤੀ ਤੇ ਸ਼ਬਦ ਕਹੇ—

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥*

(ਅੰਗ ੫੧੭)

ਗੁਰਮੁਖਾ! ਇੰਨੀ ਉਸਤਤ ਕਰ—

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥*

(ਜਪੁ ਜੀ ਸਾਹਿਬ)

ਸਲਾਹੁਣ ਯੋਗ ਪ੍ਰਮਾਤਮਾ ਦੀ ਉਸਤਤਿ ਕਰ। ਫਿਰ ਹੋਵੇਗਾ ਕੀ ? ਜਦੋਂ ਉਸਤਤਿ ਕਰੇਂਗਾ, ਤੈਨੂੰ ਇੰਨੀ ਸਮਝ ਨਹੀਂ ਪਵੇਗੀ ਕਿ ਪ੍ਰਮਾਤਮਾ ਕਿੰਨਾ ਕੁ ਵੱਡਾ ਹੈ। ਸਵਾਲ ਹੋਇਆ-ਮਹਾਰਾਜ! ਉਸਤਤਿ ਕਰਦਿਆਂ ਸਮਝ ਕਿਉਂ ਨਾ ਪਵੇਗੀ ? ਕਹਿਣ ਲੱਗੇ—ਨਦੀਆਂ ਅਤੇ ਨਾਲੇ ਪਹਾੜਾਂ ਵਿਚੋਂ ਨਿਕਲਦੇ ਹਨ। ਸਵੇਰੇ ਵੀ ਚੱਲਦੇ ਹਨ। ਸ਼ਾਮ ਨੂੰ ਵੀ ਚੱਲਦੇ ਹਨ। ਬੰਦਾ ਤਾਂ ਜੀਵਨ ਦੇ 25-30 ਸਾਲ ਗਵਾ ਕੇ ਕਹਿੰਦਾ ਹੈ ਕਿ ਸਿਮਰਨ ਵਾਲੇ ਪਾਸੇ ਤੁਰੀਏ। ਪਿਆਰਿਉ! ਪਾਣੀ ਦੀ ਬੂੰਦ ਜਦੋਂ ਪਹਾੜ ਤੋਂ ਡਿੱਗਦੀ ਹੈ ਤਾਂ ਉਹ ਡਿੱਗਦਿਆਂ ਸਾਰ ਹੀ ਤੜਪ ਸ਼ੁਰੂ ਕਰ ਦਿੰਦੀ ਹੈ। ਉਸ ਦੀ ਖਿੱਚ ਇੰਨੀ ਸੀ ਕਿ ਇਕੋ ਦਮ ਦਰਿਆ ਨਦੀ ਬਣ ਕੇ ਆ ਗਈ। ਹਜ਼ੂਰ ਨੇ ਕਿਹਾ ਕਿ ਜਿਵੇਂ ਨਦੀਆਂ ਤੇ

ਨਾਲੇ ਸਮੁੰਦਰ ਵਿਚ ਸਮਾਅ ਜਾਂਦੇ ਹਨ, ਦਿਨ ਰਾਤ ਸਫ਼ਰ ਕਰਦੇ ਸਮੁੰਦਰ ਦਾ ਰੂਪ ਹੋ ਜਾਂਦੇ ਹਨ, ਇਸੇ ਤਰ੍ਹਾਂ ਜਿਹੜੇ ਦਿਨ ਰਾਤ ਉਸਤਤਿ ਕਰਨਗੇ, ਇਕ ਦਿਨ ਉਹ ਵੀ ਪਾਰਬ੍ਰਹਮ ਦਾ ਰੂਪ ਹੋ ਜਾਣਗੇ।

*ਜੋ ਪ੍ਰਾਨੀ ਨਿਸਿ ਦਿਨ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੭)

ਹਜ਼ੂਰ ਨੇ ਕਿਹਾ—

*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥*
*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥*

ਮਹਾਰਾਜ! ਉਹ ਕਿੰਨੇ ਕੁ ਉੱਚੇ ਹੋ ਗਏ ? ਕਹਿਣ ਲੱਗੇ—ਸਮੁੰਦਰ ਜਿੰਨੇ ਖ਼ਜ਼ਾਨੇ ਲੈ ਆ, ਪਹਾੜਾਂ ਜਿੰਨੇ ਉੱਚੇ ਚਾਂਦੀ ਦੇ ਢੇਰ ਲਾ ਦੇ, ਪਰ ਜਿਸ ਦੇ ਸੀਨੇ ਵਿਚ ਰੱਬ ਦੀ ਉਸਤਤਿ ਟਿਕ ਗਈ, ਉਹ ਇੰਨੇ ਪਦਾਰਥਾਂ ਨੂੰ ਕੀੜੀ ਦੇ ਬਰਾਬਰ ਵੀ ਨਹੀਂ ਜਾਣਦਾ—

*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥*

(ਜਪੁ ਜੀ ਸਾਹਿਬ)

ਪਿਆਰਿਉ! ਜਿੰਨੀ ਵੀ ਕੋਈ ਸਿਫ਼ਤ ਕਰੇਗਾ, ਇਕ ਦਿਨ ਉਹ ਉਸ ਪ੍ਰਮਾਤਮਾ ਵਿਚ ਟਿੱਕੇਗਾ। ਉਸ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ ਕਰੀਏ ਤੇ ਜਿੰਨੀ ਵੀ ਗੁਰੂ ਦੀ ਅਸੀਂ ਸਿਫ਼ਤ ਕਰ ਸਕਦੇ ਹਾਂ ਗੁਰਮੁਖੋ! ਓਨੀ ਸਿਫ਼ਤ ਕਰੀਏ। ਗੁਰੂ ਨਾਨਕ ਸਾਹਿਬ ਜੀ ਦੀ ਇਕ ਪਉੜੀ ਹੈ। ਜੇ ਵੱਡੇ ਦੀ ਵਡਿਆਈ ਕਰੋਗੇ ਤਾਂ ਖ਼ੁਦ ਵੀ ਤੁਸੀਂ ਇਕ ਦਿਨ ਵਡਿਆਈ ਕਰਦਿਆਂ ਵੱਡੇ ਹੋ ਜਾਉਗੇ। ਗੁਰਮੁਖੋ! ਵੱਡੇ ਦਾ ਅਰਥ ਹੰਕਾਰ ਦਾ ਪ੍ਰਤੀਕ ਨਹੀਂ। ਬਾਬਾ ਨਾਨਕ ਜੀ ਕਹਿੰਦੇ ਹਨ ਕਿ ਜਿੰਨੀਆਂ ਤੇਰੇ ਗੁਰੂ ਵਿਚ ਵਡਿਆਈਆਂ ਹਨ, ਬੱਸ ਉਸ ਗੁਰੂ ਨੂੰ ਵੱਡਾ ਵੱਡਾ ਕਹਿ ਕੇ ਸਲਾਹ। ਗੁਰੂ ਦੀਆਂ ਸਾਰੀਆਂ ਵਡਿਆਈਆਂ ਉਸ ਬੰਦੇ ਵਿਚ ਆ ਜਾਂਦੀਆਂ ਹਨ ਜਿਹੜਾ ਗੁਰੂ ਨੂੰ ਵੱਡਾ ਕਹਿੰਦਾ ਹੈ। ਗੁਰੂ ਜੀ ਦਾ ਬਚਨ ਹੈ—

*ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥*
*ਸਹਿ ਮੇਲੇ ਤਾ ਨਦਰੀ ਆਈਆ॥*
*ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥*

ਜੇ ਉਸਤਤ ਕਰੇਂਗਾ—

*ਸਹਿ ਤੂਠੈ ਨਉਨਿਧਿ ਪਾਈਆ॥*

(ਆਸਾ ਦੀ ਵਾਰ)

ਆਓ ਉਸ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ-ਸਲਾਹ ਅਸੀਂ ਕਰ ਸਕੀਏ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ ਅਤੇ ਅਸੀਂ ਉਸਤਤਿ ਕਰਕੇ ਜੀਅ ਸਕੀਏ। ਆਪਣੀ ਉਸਤਤਿ ਤੋਂ ਅਤੇ ਪਰਾਈ ਨਿੰਦਿਆ ਤੋਂ ਬਚੀਏ।

ਧੰਨ ਗੁਰੂ ਗ੍ਰੰਥ ਸਾਹਿਬ ਨੇ ਚਾਰ ਗੱਲਾਂ ਸਮਝਾਈਆਂ ਹਨ। ਜਿਸ ਨਾਲ 'ਪਰ' ਸ਼ਬਦ ਜੁੜਿਆ ਹੈ, ਜੇ ਅਸੀਂ ਚਾਰ 'ਪਰ' ਤੋਂ ਬਚ ਗਏ, ਫਿਰ ਪਰਮ ਆਤਮਾ ਤੱਕ ਪਹੁੰਚ ਜਾਵਾਂਗੇ, ਜਿਸ ਨੂੰ ਅਸੀਂ ਪ੍ਰਮਾਤਮਾ ਕਹਿੰਦੇ ਹਾਂ। ਇਕ ਹੈ ਪਰ-ਧਨ, ਦੂਜਾ ਪਰ-ਤਨ, ਤੀਜਾ ਪਰ-ਨਿੰਦਿਆ ਤੇ ਚੌਥਾ ਪਰ-ਅਪਵਾਦ। ਇਹ ਚਾਰ ਚੀਜ਼ਾਂ ਪ੍ਰਮਾਰਥ ਦੇ ਰਸਤੇ 'ਤੇ ਸਭ ਤੋਂ ਵੱਡੀਆਂ ਰੁਕਾਵਟਾਂ ਹਨ। ਜਿਹੜਾ ਬੰਦਾ ਪਰ-ਤਨ ਵਿਚ ਖਚਤ ਹੋ ਗਿਆ, ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਕਹਿੰਦਾ ਹੈ ਕਿ ਉਹ ਪ੍ਰਮਾਤਮਾ ਵਿਚ ਅਭੇਦ ਨਹੀਂ ਹੋ ਸਕੇਗਾ। ਜਿਹੜਾ ਪਰ-ਧਨ ਵਿਚ ਪ੍ਰਵਿਰਤ ਹੋ ਗਿਆ, ਉਹ ਨਾਮ ਧਨ ਨੂੰ ਕਿਥੋਂ ਇਕੱਠਾ ਕਰੇਗਾ। ਜਿਹੜਾ ਪਰ-ਨਿੰਦਾ ਵਲ ਚਲਾ ਗਿਆ, ਉਸ ਦਾ ਅੰਦਰ ਕੱਲਰ ਦੀ ਕੰਧ ਦੀ ਤਰ੍ਹਾਂ ਟੁੱਟ ਜਾਏਗਾ। ਜਿਹੜਾ ਪਰ-ਅਪਵਾਦ ਵਿਚ ਜੁੜ ਗਿਆ, ਉਸ ਦੇ ਅੰਦਰ ਕਦੀ ਟਿਕਾਅ ਨਹੀਂ ਬਣ ਸਕੇਗਾ। ਪ੍ਰਮਾਤਮਾ ਦਇਆ ਕਰੇ ਕਿ ਅਸੀਂ ਉਸ ਪ੍ਰਮਾਤਮਾ ਦੀ ਉਸਤਤਿ ਕਰੀਏ, ਗੁਰੂ ਦੀ ਉਸਤਤਿ ਕਰੀਏ, ਕਮਾਈ ਕਰਨ ਵਾਲਿਆਂ ਦੀ ਉਸਤਤਿ ਕਰੀਏ ਤੇ ਨਿੰਦਿਆ ਆਪਣੀ ਕਰੀਏ।

ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ—ਮਨਾਂ! ਗੱਲ ਤਾਂ ਪਕੜ ਦੀ ਹੈ। ਜੇ ਤੂੰ ਕੁਝ ਬਣਨਾ ਚਾਹੁੰਦਾ ਹੈਂ ਤਾਂ ਆਪਣੇ ਆਪ ਨੂੰ ਮਾਰ ਲੈ। ਇਹ ਸਮਝਣਾ ਛੱਡ ਦੇ ਕਿ ਮੈਂ ਸਭ ਤੋਂ ਵੱਡਾ ਹਾਂ। ਗੁਰੂ ਜੀ ਨੇ ਕਿਹਾ ਹੈ—

*ਜੇ ਕੋ ਅਪੁਨੀ ਸੋਭਾ ਲੋਰੈ॥*
*ਸਾਧਸੰਗਿ ਇਹ ਹਉਮੈ ਛੋਰੈ॥*

(ਅੰਗ ੨੬੬)

ਜੇ ਕਹੇ ਕਿ ਮੈਂ ਬੜਾ ਚੰਗਾ ਹਾਂ ਤਾਂ ਬਾਬਾ ਜੀ ਕਹਿੰਦੇ ਹਨ ਕਿ ਬਿਲਕੁਲ ਝੂਠੀ ਉਸਤਤਿ ਕਰ ਰਿਹਾ ਹੈ—

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*

(ਅੰਗ ੨੭੯)

*ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥*
*ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥*

(ਅੰਗ ੯੯੧)

ਵਾਹਿਗੁਰੂ ਮੇਹਰ ਕਰੇ, ਸਾਨੂੰ ਅੰਤਰ ਆਤਮੇ ਪ੍ਰਮਾਤਮਾ ਦੀ ਸਿਫ਼ਤ-ਸਲਾਹ ਦੀ ਦਾਤ ਬਖ਼ਸ਼ ਦੇਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੀ ਸਰਕਾਰ ਉਹਨਾਂ ਦੇ ਘਰ ਪੰਜ ਪੁੱਤਰ ਅਤੇ ਇਕ ਪੁੱਤਰੀ ਹੈ। ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਰਾਏ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਏ ਜੀ ਤੇ ਸਭ ਤੋਂ ਛੋਟੇ ਹਨ ਗੁਰੂ ਤੇਗ ਬਹਾਦਰ ਜੀ। ਇਕ ਬੱਚੀ ਹੈ ਬੀਬੀ ਵੀਰੋ। ਬੀਬੀ ਵੀਰੋ ਦੇ ਘਰ ਅੱਗੇ ਪੰਜ ਪੁੱਤਰ ਹੋਏ ਹਨ ਤੇ ਪੰਜੇ ਦੇ ਪੰਜੇ ਪੁੱਤਰ ਬੀਬੀ ਵੀਰੋ ਦੇ ਗੁਰੂ ਕਲਗੀਧਰ ਦੇ ਚਰਨਾਂ ਵਿਚ ਸ਼ਹੀਦ ਹੋਏ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਹਜ਼ੂਰ ਦੇ ਸਾਹਮਣੇ ਉਹਨਾਂ ਦੇ ਪੋਤੇ ਹਨ, ਜਿਨ੍ਹਾਂ ਨੂੰ ਅਸੀਂ ਅੱਜ ਧੰਨ ਗੁਰੂ ਹਰਿਰਾਇ ਸਾਹਿਬ ਜੀ ਕਹਿੰਦੇ ਹਾਂ। ਇਹਨਾਂ ਬਾਰੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ—

*ਹਕ ਪਰਵਰ ਹਕ ਕੇਸ਼ ਗੁਰੂ ਕਰਤਾ ਹਰਿ ਰਾਇ॥*

(ਗੰਜਨਾਮਾ ਭਾਈ ਨੰਦ ਲਾਲ)

ਉਹਨਾਂ ਦੇ ਸਾਹਮਣੇ ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁੱਤਰ ਸੱਤਵੇਂ ਪਾਤਿਸ਼ਾਹ ਗੁਰੂ ਹਰਿਰਾਇ ਸਾਹਿਬ ਹਨ। ਛੋਟੇ ਬੇਟੇ ਦੀ ਪਰਵਰਿਸ਼ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੀ ਦੇਖ-ਰੇਖ ਵਿਚ ਕੀਤੀ ਹੈ। ਗੁਰੂ ਹਰਿਰਾਇ ਸਾਹਿਬ ਜੀ ਨੂੰ ਬਚਪਨ ਵਿਚ ਹੀ ਇਕ ਅਜਿਹੀ ਨਸੀਅਤ ਦੇ ਦਿੱਤੀ ਕਿ ਜਿਸ ਨੂੰ ਸਾਰੀ ਜ਼ਿੰਦਗੀ ਧੰਨ ਗੁਰੂ ਹਰਿਰਾਇ ਸਾਹਿਬ ਨੇ ਆਪਣੇ ਪੱਲੇ ਨਾਲ ਘੁੱਟ ਕੇ ਬੰਨ੍ਹੀ ਰੱਖਿਆ ਹੈ।

ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਆਮ ਤੌਰ 'ਤੇ ਕਹਿੰਦੇ ਹਾਂ ਕਿ ਗੱਦੀ ਕੇਵਲ ਉਹਨਾਂ ਨੂੰ ਮਿਲਦੀ ਹੈ, ਜਿਨ੍ਹਾਂ ਨੇ ਸੇਵਾ ਕੀਤੀ। ਗੁਰਮੁਖੋ! ਇਕੱਲੀ ਸੇਵਾ ਕਰਨ ਵਾਲਿਆਂ ਨੂੰ ਗੱਦੀ ਨਹੀਂ ਮਿਲੀ, ਗੱਦੀ ਤਾਂ ਉਹਨਾਂ ਨੂੰ ਮਿਲਦੀ ਹੈ ਜਿਹੜੇ ਧੁਰ ਦਰਗਾਹੋਂ ਨਿਵਾਜੇ ਆਉਂਦੇ ਹਨ।

ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਧਰਮਸ਼ਾਲਾ ਹੈ। ਭਾਈ ਗੁਰਦਾਸ ਜੀ ਨੇ ਉਥੇ ਸ਼ਬਦ ਵਰਤਿਆ ਕਿ ਉਸ ਧਰਮਸ਼ਾਲਾ ਲਈ ਜਿਸ ਸੱਚਖੰਡਿ ਵਿਚ ਅਨੇਕਾਂ ਸਿੱਖ ਆਉਂਦੇ ਹਨ, ਪਰ ਕੀ ਕਾਰਨ ਹੈ ਕਿ ਪਹਿਲੀ ਵਾਰ ਬਾਬਾ ਲਹਿਣਾ ਜੀ ਆਏ ਹਨ ਤੇ ਧੰਨ ਗੁਰੂ ਨਾਨਕ ਸਾਹਿਬ ਜੀ ਬਾਬਾ ਬੁੱਢਾ ਜੀ ਨੂੰ ਕਹਿੰਦੇ ਹਨ ਕਿ ਬਿਰਧ ਜੀ, ਮੇਰੇ ਰਾਜ ਦਾ ਧਨੀ ਆ ਰਿਹਾ ਹੈ, ਉਹਨਾਂ ਨੂੰ ਜੀ ਆਇਆਂ ਕਹਿਣ ਚੱਲਿਆ ਹਾਂ।

ਧਨੀ ਦਾ ਅੱਖਰੀ ਅਰਥ ਹੁੰਦਾ ਹੈ ਮਾਲਕ। ਹਜ਼ਾਰਾਂ ਸਿੱਖ ਆਉਂਦੇ ਹਨ ਪਰ ਜਿਸ ਦਿਨ ਬਾਬਾ ਲਹਿਣਾ ਜੀ ਆਏ ਹਨ, ਉਸ ਦਿਨ ਗੁਰੂ ਨਾਨਕ ਸਾਹਿਬ ਰਸਤੇ ਵਿਚ ਖਲੋਤੇ ਹਨ ਤੇ ਭਾਈ ਲਹਿਣੇ ਦੇ ਘੋੜੇ ਦੀਆਂ ਵਾਗਾਂ ਫੜ ਕੇ ਆਪ ਅੱਗੇ ਚੱਲੇ ਹਨ। ਘਰ ਜਦੋਂ ਆ ਕੇ ਪੁੱਛਿਆ ਕਿ ਨਾਮ ਕੀ ਹੈ? ਤਾਂ ਕਹਿਣ ਲੱਗਾ—ਸੱਚੇ ਪਾਤਿਸ਼ਾਹ! ਲਹਿਣਾ। ਹੱਸ ਕੇ ਕਹਿਣ ਲੱਗੇ—ਤੂੰ ਲਹਿਣਾ ਹੈ ਤੇ ਅਸੀਂ ਤੇਰਾ ਦੇਣਾ ਹੈ। ਹੁਣ ਇਹ ਕਿਉਂ ? ਪਹਿਲੇ ਦਿਨ ਹੀ ਉਹ ਆਏ ਹਨ। ਨਾ ਤਾਂ ਅਜੇ ਉਹਨਾਂ ਭਾਂਡੇ ਮਾਂਜੇ, ਨਾ ਉਹਨਾਂ ਨੇ ਸੇਵਾ ਕੀਤੀ, ਨਾ ਉਹਨਾਂ ਨੇ ਬੈਠ ਕੇ ਬਾਣੀ ਸੁਣੀ। ਗੁਰਮੁਖੋ! ਇਹਨਾਂ ਦੇ ਭਾਗਾਂ ਵਿਚ ਧੁਰ ਦਰਗਾਹ ਤੋਂ ਜੋਤ ਲਿਖੀ ਹੈ ਤਾਂ ਹੀ ਕਹਿ ਰਹੇ ਹਨ ਕਿ ਤੂੰ ਲਹਿਣਾ ਹੈ ਤੇ ਅਸੀਂ ਤੇਰਾ ਦੇਣਾ ਹੈ। ਲੈਣ ਵਾਲੇ ਘੋੜਿਆਂ 'ਤੇ ਚੜ੍ਹ ਕੇ ਆਉਂਦੇ ਹਨ।

ਦੂਜੀ ਵਾਰ ਜਦੋਂ ਲਹਿਣਾ ਜੀ ਆਏ ਤਾਂ ਸਿਰ 'ਤੇ ਘਾਹ ਦੀ ਪੰਡ ਚੁਕਾ ਦਿੱਤੀ ਤੇ ਮਾਤਾ ਸੁਲੱਖਣੀ ਜੀ ਨੂੰ ਗੁਰੂ ਨਾਨਕ ਸਾਹਿਬ ਕਹਿੰਦੇ ਹੁੰਦੇ ਸਨ—ਪ੍ਰਮੇਸ਼ਰ ਕੀਏ! ਜਦੋਂ ਉਹਨਾਂ ਨੇ ਸਿਰ 'ਤੇ ਪੰਡ ਚੁੱਕੀ ਤਾਂ ਮਾਤਾ ਜੀ ਨੇ ਕਿਹਾ, ਸੱਚੇ ਪਾਤਿਸ਼ਾਹ! ਹੇ ਸਿਰ ਦੇ ਸਾਈਂ! ਚਿੱਟੇ ਬਸਤਰ ਪਾਏ ਹਨ ਅਤੇ ਤੁਸਾਂ ਸਿਰ 'ਤੇ ਪੰਡ ਚੁਕਾ ਦਿੱਤੀ ? ਖਲੋ ਕੇ ਕਹਿਣ ਲੱਗੇ—ਪ੍ਰਮੇਸ਼ਰ ਕੀਏ, ਇਸ ਤੋਂ ਬਿਨਾਂ ਕਿਸੇ ਨੇ ਚੁੱਕਣੀ ਵੀ ਨਹੀਂ।

ਧੰਨ ਗੁਰੂ ਅਮਰਦਾਸ ਜੀ ਦੇ ਚੱਕਰ ਚਿਹਨ ਪਹਿਲਾਂ ਹੀ ਦੱਸਦੇ ਪਏ ਹਨ ਕਿ ਇਹਨਾਂ ਨੇ ਇਸ ਘਰ ਦੇ ਮਾਲਕ ਬਣਨਾ ਹੈ। ਗੁਰੂ ਰਾਮਦਾਸ ਜੀ ਸਿਰ 'ਤੇ ਟੋਕਰੀ ਚੁੱਕਦੇ ਹਨ। ਇਹਨਾਂ ਦੀ ਬਰਾਦਰੀ ਕਹਿੰਦੀ ਹੈ ਕਿ ਇਹਨਾਂ ਦੇ ਸਿਰ 'ਤੇ ਤੁਸੀਂ ਟੋਕਰੀ ਚੁਕਾਈ ਹੈ ਤੇ ਗੁਰੂ ਅਮਰਦਾਸ ਪਿਤਾ ਜੀ ਕਹਿੰਦੇ ਹਨ—ਨਹੀਂ, ਇਹ ਟੋਕਰੀ ਨਹੀਂ। ਤੁਹਾਡੇ ਕੋਲ ਦੇਖਣ ਵਾਲੀ ਨਜ਼ਰ ਹੀ ਨਹੀਂ, ਇਹਨਾਂ ਦੇ ਸਿਰ 'ਤੇ ਛੱਤਰ ਹੈ। ਧੰਨ ਗੁਰੂ ਰਾਮਦਾਸ ਜੀ ਦੇ ਤਿੰਨ ਸਪੁੱਤਰ ਹਨ—ਬਾਬਾ ਪ੍ਰਿਥੀਆ ਜੀ, ਬਾਬਾ ਮਹਾਂਦੇਵ ਜੀ ਤੇ ਤੀਜੇ ਗੁਰੂ

ਅਰਜਨ ਦੇਵ ਕ੍ਰਿਪਾਲੂ ਜੀ। ਬਾਬਾ ਪ੍ਰਿਥੀਆ ਅਤੇ ਬਾਬਾ ਮਹਾਂਦੇਵ ਦੋਨੋਂ ਵੱਡੇ ਹਨ। ਕੀ ਗੁਰੂ ਅਮਰਦਾਸ ਜੀ ਦੇ ਵਿਹੜੇ ਵਿਚ ਦੋਨੋਂ ਵੱਡੇ ਦੋਹਤਰੇ ਖੇਡਦੇ ਹੋਏ ਕਦੀ ਸਾਹਮਣੇ ਨਹੀਂ ਸਨ ਆਏ ? ਕੀ ਬਾਬਾ ਪ੍ਰਿਥੀਆ ਕਦੀ ਬਾਪੂ ਅਮਰਦਾਸ ਜੀ ਦੇ ਸਾਹਮਣੇ ਰਿੜਦਿਆਂ ਨਹੀਂ ਨਿਕਲਿਆ ? ਕੀ ਬਾਬਾ ਮਹਾਂਦੇਵ ਉਹਨਾਂ ਦੇ ਸਨਮੁੱਖ ਨਹੀਂ ਆਏ ? ਹਾਂ, ਵੱਡੇ ਦੋਹਤਰੇ ਵੀ ਸਾਹਮਣੇ ਆਏ ਹਨ, ਪਰ ਜਿਸ ਦਿਨ ਗੁਰੂ ਅਰਜਨ ਦੇਵ ਜੀ ਨੇ ਪਲੰਘ ਨੂੰ ਹੱਥ ਪਾਇਆ ਤਾਂ ਬੰਸਾਵਲੀਨਾਮੇ ਵਿਚ ਲਿਖਿਆ ਹੈ—ਆਵਾਜ਼ ਦਿੱਤੀ—

*ਕੌਣ ਹੈ ਪੁਰਖ ਭਾਰੀ।*
*ਜਿਸ ਨੇ ਮੰਜੀ ਸਾਡੀ ਹਿਲਾਈ ਸਾਰੀ।*

ਬੀਬੀ ਭਾਨੀ ਜੀ ਪਿਤਾ ਜੀ ਨੂੰ ਕਹਿਣ ਲੱਗੇ—ਬਾਪੂ ਜੀ! ਛੋਟਾ ਦੋਹਤਾ ਜੇ। ਇਕੋ ਦਮ ਖਲੋਤੇ ਹੋਏ ਸਤਿਗੁਰੂ ਅਰਜਨ ਦੇਵ ਨੂੰ ਆਪਣੀ ਗੋਦੀ ਵਿਚ ਬਿਠਾ ਕੇ ਸਿਰ 'ਤੇ ਹੱਥ ਰੱਖ ਕੇ ਕਹਿਣ ਲੱਗੇ—ਬੇਟਾ ਭਾਨੀ! ਕੇਵਲ ਦੋਹਤਾ ਨਹੀਂ, ਦੋਹਿਤਾ ਬਾਣੀ ਕਾ ਬੋਹਿਥਾ। ਪ੍ਰਿਥੀਆ ਵੀ ਦੋਹਤਾ ਹੈ, ਮਹਾਂਦੇਵ ਵੀ ਦੋਹਤਾ ਹੈ ਪਰ ਛੋਟੇ ਨੂੰ ਦੇਖ ਕੇ ਕਹਿੰਦੇ ਹਨ ਕਿ ਕੇਵਲ ਦੋਹਤਾ ਨਹੀਂ—ਦੋਹਿਤਾ ਬਾਣੀ ਕਾ ਬੋਹਿਥਾ ਹੈ।

ਗੁਰੂ ਅਰਜਨ ਦੇਵ ਜੀ ਦੇ ਅੱਗੇ ਗੁਰੂ ਹਰਿਗੋਬਿੰਦ ਸਾਹਿਬ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤੇ ਗੁਰੂ ਹਰਿਰਾਇ ਸਾਹਿਬ ਜੀ ਨੂੰ ਉਹਨਾਂ ਦੇ ਬਚਪਨ ਵਿਚ ਹੀ ਆਪਣੀ ਦੇਖ-ਰੇਖ ਵਿਚ ਪ੍ਰਵਰਿਸ਼ ਕਰਦਿਆਂ ਇਕ ਕ੍ਰਿਪਾਲਤਾ ਕੀਤੀ। ਬਸ, ਇਕ ਫੁੱਲ ਹੀ ਟਾਹਣੀ ਨਾਲੋਂ ਟੁੱਟਾ ਸੀ ਤੇ ਇਹ ਸ਼ਬਦ ਕਹੇ ਸਨ—ਬੇਟਾ! ਦਾਮਨ ਸੰਕੋਚ ਕੇ ਚੱਲੋ। ਜੇ ਚੋਲਾ ਵੱਡਾ ਪਾਇਆ ਹੋਵੇ ਤਾਂ ਆਪਣੇ ਪੱਲੇ ਨੂੰ ਸੰਕੋਚ ਕੇ ਤੁਰੋ। ਕਿਤੇ ਨਿਰਦੋਸ਼ੇ ਫੁੱਲ ਇਸ ਚੋਲੇ ਨਾਲ ਅੜ ਕੇ ਟੁੱਟਦੇ ਨਾ ਰਹਿਣ। ਇਹ ਅਸਲ ਵਿਚ ਇਸ਼ਾਰਾ ਸੀ ਕਿ ਵੱਡੇ ਚੋਲੇ ਦਾ ਭਾਵ ਕੇਵਲ ਕੱਪੜਾ ਵੱਡਾ ਨਹੀਂ, ਵੱਡੇ ਚੋਲੇ ਦਾ ਭਾਵ ਸੀ ਕਿ ਕੁਝ ਦਿਨਾਂ ਨੂੰ ਤੁਸੀਂ ਗੁਰੂ ਨਾਨਕ ਸਾਹਿਬ ਦਾ ਚੋਲਾ ਪਾਉਣਾ ਹੈ। ਉਸ ਦਿਨ ਤੋਂ ਬਾਅਦ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਦਾਮਨ ਨੂੰ ਸੰਕੋਚ ਲਿਆ ਹੈ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜਦੋਂ ਪੋਤੇ ਨੂੰ ਗੱਦੀ ਦੇ ਗਏ ਤਾਂ ਉਥੇ ਮਾਤਾ ਨਾਨਕੀ ਜੀ ਨੇ ਇਕ ਪ੍ਰਸ਼ਨ ਕੀਤਾ ਸੀ। ਹੱਥ ਜੋੜ ਕੇ ਪੁੱਛਿਆ ਸੀ—ਸੱਚੇ ਪਾਤਿਸ਼ਾਹ! ਮੇਰਾ ਪੁੱਤਰ ਤਾਂ ਕਿਸੇ ਨਾਲ ਬੋਲਦਾ ਵੀ ਨਹੀਂ। ਹਰ ਵੇਲੇ ਖ਼ਾਮੋਸ਼ ਰਹਿੰਦਾ ਹੈ। ਹੁਣ ਸਾਨੂੰ ਆਗਿਆ ਕੀ ਹੈ ? ਧੰਨ ਗੁਰੂ

ਹਰਿਗੋਬਿੰਦ ਸਾਹਿਬ ਕਹਿਣ ਲੱਗੇ—ਆਪ ਜੀ ਬਕਾਲਾ ਸਾਹਿਬ ਚਲੇ ਜਾਓ। ਕਿਉਂ ਜੀ ? ਕਿਉਂਕਿ ਉਥੇ ਕਿਸੇ ਪ੍ਰੇਮੀ ਦੇ ਘਰ ਵਿਚ ਧੰਨ ਗੁਰੂ ਹਰਿਗੋਬਿੰਦ ਸਾਹਿਬ ਗਏ ਸਨ ਤੇ ਉਸ ਨੇ ਹੱਥ ਜੋੜ ਕੇ ਕਿਹਾ ਸੀ—ਸੱਚੇ ਪਾਤਿਸ਼ਾਹ! ਕੁਝ ਦਿਨ ਹੋਰ ਰਹੋ। ਤਾਂ ਉੱਤਰ ਮਿਲਿਆ ਸੀ—ਰਹਾਂਗੇ, ਸਮਾਂ ਆਵੇਗਾ ਤਾਂ ਤੇਰੇ ਘਰ ਵਿਚ ਸਾਲਾਂ ਬੱਧੀ ਰਹਾਂਗੇ। ਇਹ ਇਤਿਹਾਸ ਹੈ। ਮਾਤਾ ਨਾਨਕੀ ਜੀ ਨੂੰ ਮੁਖ਼ਾਤਬ ਕਰਕੇ ਤਿੰਨ ਬਖ਼ਸ਼ਿਸ਼ਾਂ ਕੀਤੀਆਂ। ਇਕ ਆਪਣੇ ਕੋਲੋਂ ਕਟਾਰ ਦਿੱਤੀ। ਇਕ ਪੋਥੀ ਦਿੱਤੀ ਤੇ ਇਕ ਆਪਣਾ ਰੁਮਾਲ ਦਿੱਤਾ। ਕਹਿਣ ਲੱਗੇ—ਸਮਾਂ ਆਵੇਗਾ, ਇਹ ਚੀਜ਼ਾਂ ਸਾਂਭ ਕੇ ਰੱਖਿਓ ਤੇ ਇਹ ਮੇਰੇ ਪੁੱਤਰ ਨੂੰ ਅੱਗੇ ਦੇ ਦੇਣੀਆਂ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਬਕਾਲਾ ਸਾਹਿਬ ਆ ਗਏ। ਧੰਨ ਗੁਰੂ ਹਰਿਰਾਇ ਸਾਹਿਬ ਗੁਰਤਾ ਗੱਦੀ 'ਤੇ ਬਿਰਾਜਮਾਨ ਹਨ। ਹਜ਼ੂਰ ਦੇ ਘਰ ਅੰਦਰ ਦੋ ਸਪੁੱਤਰ ਹਨ। ਵੱਡੇ ਹਨ ਬਾਬਾ ਰਾਮ ਰਾਏ ਜੀ ਤੇ ਛੋਟੇ ਹਨ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕਾਂ ਅਜਿਹੀਆਂ ਰਹਿਮਤਾਂ ਕੀਤੀਆਂ ਕਿ ਸਿੱਖ ਨੂੰ ਦ੍ਰਿੜ੍ਹ ਕਰਾ ਦਿੱਤਾ ਕਿ ਤੇਰੇ ਲਈ ਸਭ ਕੁਝ ਬਾਣੀ ਹੀ ਹੈ! ਤੂੰ ਸ਼ਬਦ ਨੂੰ ਹੀ ਆਪਣੀ ਜ਼ਿੰਦਗੀ ਦਾ ਆਧਾਰ ਬਣਾਈਂ।

ਦੋ ਗੁਰੂ-ਪੁੱਤਰ ਹਨ। ਦੋਨਾਂ ਨੇ ਆਪਣੇ ਆਪਣੇ ਸਮੇਂ ਗੁਰੂ-ਜੋਤ ਉੱਤੇ ਵਾਰ ਕਰਨ ਦਾ ਯਤਨ ਕੀਤਾ। ਇਕ ਗੁਰੂ-ਪੁੱਤਰ ਨੇ ਗੁਰੂ ਜੀ ਦੀ ਪਵਿੱਤਰ ਦੇਹ ਉੱਤੇ ਵਾਰ ਕੀਤਾ ਤੇ ਇਕ ਗੁਰੂ-ਪੁੱਤਰ ਨੇ ਗੁਰੂ ਜੀ ਦੇ ਹਿਰਦੇ ਉੱਤੇ ਵਾਰ ਕਰਨ ਦਾ ਯਤਨ ਕੀਤਾ। ਸ਼ਬਦ 'ਤੇ ਵਾਰ ਕਰਨ ਦਾ ਯਤਨ ਕੀਤਾ। ਪਹਿਲਾ ਗੁਰੂ-ਪੁੱਤਰ ਹੈ ਬਾਬਾ ਦਾਤੂ ਜੀ। ਉਹ ਧੰਨ ਗੁਰੂ ਅਮਰਦਾਸ ਜੀ ਦੇ ਪਾਵਨ ਤਨ 'ਤੇ ਆਪਣੇ ਪੈਰ ਨਾਲ ਪੂਰੇ ਜ਼ੋਰ ਨਾਲ ਲੱਤ ਮਾਰਦਾ ਹੈ। ਤੀਜੇ ਪਾਤਿਸ਼ਾਹ ਸਿੰਘਾਸਨ ਤੋਂ ਥੱਲੇ ਡਿੱਗਦਿਆਂ ਹੀ ਚਰਨ ਫੜ ਕੇ ਕਹਿੰਦੇ ਹਨ—ਹੇ ਮੇਰੇ ਗੁਰੂ ਅੰਗਦ ਪਾਤਿਸ਼ਾਹ ਜੀ ਦੇ ਲਾਲ! ਮੈਨੂੰ ਬਖ਼ਸ਼ ਦੇਈਂ। ਇਸ ਬੁੱਢੇ ਦੇ ਕਠੋਰ ਹੱਡਾਂ ਨਾਲ ਕੋਮਲ ਚਰਨਾਂ ਨੂੰ ਕਿਤੇ ਸੱਟ ਤਾਂ ਨਹੀਂ ਲੱਗੀ।

ਗੁਰਮੁਖੋ! ਜਿਸ ਦਿਨ ਬਾਬਾ ਰਾਮ ਰਾਏ ਗੁਰੂ ਦੇ ਸ਼ਬਦ 'ਤੇ ਚੋਟ ਮਾਰਨ ਦਾ ਯਤਨ ਕਰਦਾ ਹੈ ਤਾਂ ਮੁਸਲਮਾਨ ਦੀ ਥਾਂ 'ਤੇ ਅੱਖਰੀਂ ਬੇਈਮਾਨ ਕਹਿੰਦਾ ਹੈ ਤੇ ਉਸ ਦਿਨ ਮੇਰੇ ਗੁਰੂ ਹਰਿਰਾਇ ਸਾਹਿਬ ਕਹਿੰਦੇ ਹਨ, ਇਹ ਚੋਟ ਬਰਦਾਸ਼ਤ ਕਰਨ ਵਾਲੀ ਨਹੀਂ। ਇਸ ਨੂੰ ਕਹੋ ਕਿ ਅੱਜ ਤੋਂ ਬਾਅਦ ਸਾਡੇ ਮੱਥੇ ਨਾ ਲੱਗੇ। ਇਸ ਦੀ ਕੀ ਜੁਰਅੱਤ ਹੈ ਕਿ ਧੰਨ ਗੁਰੂ ਨਾਨਕ ਸਾਹਿਬ ਆਦਿ

ਗੁਰੂ ਦੇ ਬਚਨਾਂ ਨੂੰ ਬਦਲ ਦੇਵੇ। ਧੰਨ ਗੁਰੂ ਹਰਿਰਾਇ ਸਾਹਿਬ ਰਾਮਰਾਏ ਨੂੰ ਆਪਣੇ ਮੱਥੇ ਨਹੀਂ ਲੱਗਣ ਦਿੰਦੇ ਤੇ ਰਾਮਰਾਏ ਸਾਰੀ ਜ਼ਿੰਦਗੀ ਧੰਨ ਗੁਰੂ ਹਰਿਰਾਇ ਸਾਹਿਬ ਨੂੰ ਫਿਰ ਮਿਲਦਾ ਨਹੀਂ। ਧੰਨ ਗੁਰੂ ਹਰਿਰਾਇ ਸਾਹਿਬ ਨੂੰ ਪ੍ਰਸ਼ਨ ਕੀਤੇ ਜਾਂਦੇ ਹਨ—ਸੱਚੇ ਪਾਤਿਸ਼ਾਹ! ਬਾਣੀ ਪੜ੍ਹਦੇ ਹਾਂ, ਪਰ ਰੱਸ ਨਹੀਂ ਆਉਂਦਾ ਪਿਆ। ਆਪ ਚੁੱਪ ਕਰ ਗਏ। ਕਹਿਣ ਲੱਗੇ—ਰੱਸ ਬਣੇਗਾ। ਸਤਿਗੁਰੂ, ਕਦੋਂ ਬਣੇਗਾ, ਕੋਈ ਉੱਤਰ ਦਿਉ। ਮੁਸਕਰਾ ਕੇ ਕਹਿਣ ਲੱਗੇ—ਸ਼ਾਇਦ ਤੁਹਾਡੇ ਅੰਦਰ ਦੇ ਸ਼ੰਕੇ ਇਸ ਤਰ੍ਹਾਂ ਨਵਿਰਤ ਨਾ ਹੋਣ, ਤੁਹਾਡਾ ਉੱਤਰ ਅਸੀਂ ਅੱਜ ਜ਼ਰੂਰ ਦੇਵਾਂਗੇ।

ਸੱਚੀ ਸਰਕਾਰ ਸ਼ਾਮ ਵੇਲੇ ਬਾਹਰ ਨਿਕਲੇ ਹਨ। ਸੂਰਜ ਦੀਆਂ ਕਿਰਨਾਂ ਧਰਤੀ 'ਤੇ ਪੈ ਰਹੀਆਂ ਹਨ। ਸਾਹਮਣੇ ਦੇਖਦੇ ਹਨ ਕਿ ਇਕ ਟੁੱਟਾ ਹੋਇਆ ਮਿੱਟੀ ਦਾ ਭਾਂਡਾ ਹੈ। ਉਸ ਦੀਆਂ ਠੀਕਰੀਆਂ ਵਿਚੋਂ ਥੋੜ੍ਹਾ ਥੋੜ੍ਹਾ ਥਿੰਦਾ ਚਮਕ ਰਿਹਾ ਹੈ। ਹਜ਼ੂਰ ਨੇ ਕਿਹਾ ਕਿ ਇਹ ਚਮਕ ਕਾਹਦੀ ਹੈ ? ਇਕ ਸਿੱਖ ਚੁੱਕ ਕੇ ਲਿਆਇਆ। ਸੱਚੇ ਪਾਤਿਸ਼ਾਹ! ਇਸ ਭਾਂਡੇ ਵਿਚ ਘਿਓ ਪੈਂਦਾ ਰਿਹਾ ਹੈ। ਕਹਿਣ ਲੱਗੇ—ਹੁਣ ਤਾਂ ਨਹੀਂ ? ਸਿੱਖ ਕਹਿਣ ਲੱਗਾ—ਹੁਣ ਨਹੀਂ, ਪਰ ਪਹਿਲਾਂ ਪੈਂਦਾ ਰਿਹਾ ਹੈ। ਦੂਜੇ ਭਾਂਡੇ ਸੁੱਕੇ ਇਸ ਲਈ ਹਨ, ਕਿਉਂਕਿ ਉਹਨਾਂ ਵਿਚ ਘਿਓ ਨਹੀਂ ਪਿਆ। ਭਾਵੇਂ ਇਹ ਭਾਂਡਾ ਟੁੱਟ ਗਿਆ ਹੈ, ਪਰ ਸੂਰਜ ਦੀਆਂ ਕਿਰਨਾਂ ਪੈਣ 'ਤੇ ਘਿਓ ਇਸ ਦੇ ਅੰਦਰ ਇੰਨਾ ਕੁ ਰੱਚ ਗਿਆ ਹੈ ਕਿ ਜਦੋਂ ਕਿਰਨ ਪਏਗੀ, ਇਸ ਨੇ ਪਿਘਲ ਕੇ ਬਾਹਰ ਆਉਣਾ ਹੀ ਆਉਣਾ ਹੈ।

ਸਤਿਗੁਰੂ ਰੁੱਕ ਗਏ। ਕਹਿਣ ਲੱਗੇ, ਸਿੱਖੋ! ਤੁਹਾਡੇ ਪ੍ਰਸ਼ਨ ਦਾ ਇਹੀ ਉੱਤਰ ਹੈ। ਸੱਚੀ ਸਰਕਾਰ ਕਿਹੜਾ ? ਤੁਸੀਂ ਕਹਿੰਦੇ ਸੀ ਕਿ ਰੋਜ਼ ਬਾਣੀ ਪੜ੍ਹਦੇ ਹਾਂ ਪਰ ਰੱਸ ਕਿਉਂ ਨਹੀਂ ਆਉਂਦਾ। ਸਤਿਗੁਰੂ ਕਹਿਣ ਲੱਗੇ—ਭਾਂਡਾ ਕਦੀ ਖ਼ਾਲੀ ਨਾ ਰੱਖੋ। ਦੇਖੋ ਜਿਹੜੇ ਖ਼ਾਲੀ ਪਏ ਸਨ, ਟੁੱਟੀਆਂ ਠੀਕਰੀਆਂ ਨਹੀਂ ਚਮਕਦੀਆਂ। ਜਿਸ ਭਾਂਡੇ ਵਿਚ ਰੋਜ਼ ਘਿਓ ਪੈਂਦਾ ਰਿਹਾ ਹੈ, ਟੁੱਟਣ ਤੋਂ ਬਾਅਦ ਵੀ ਉਸ ਦੀ ਚਮਕ ਦਿੱਸਦੀ ਹੈ। ਤੁਸੀਂ ਰੋਜ਼ ਅੰਦਰ ਗੁਰੂ ਦੀ ਬਾਣੀ ਜਾਣ ਦਿਓ, ਜਿਸ ਦਿਨ ਕ੍ਰਿਪਾ ਦੀ ਥੋੜ੍ਹੀ ਜਿਹੀ ਕਿਰਨ ਪੈ ਗਈ ਤਾਂ ਪੜ੍ਹਿਆ ਹੋਇਆ ਵਿਅਰਥ ਨਹੀਂ ਹੋਵੇਗਾ। ਸੱਚ ਜਾਣਿਓ, ਇਕ ਦਿਨ ਅੰਦਰੋਂ ਜ਼ਰੂਰ ਪ੍ਰਗਟ ਹੋ ਜਾਏਗਾ।

ਮੇਰੇ ਗੁਰੂ ਹਰਿਰਾਇ ਸਾਹਿਬ ਨੇ ਉਥੇ ਬਾਣੀ ਸਬੰਧੀ ਇਕ ਹੋਰ ਬਚਨ ਕਿਹਾ। ਕਹਿਣ ਲੱਗੇ—ਜਿਹੜਾ ਸਿੱਖ ਮੈਨੂੰ ਪਿਆਰ ਕਰਦਾ ਹੈ, ਉਹ ਸ਼ਬਦ ਨੂੰ ਪਿਆਰ ਕਰੇ। ਸੱਚੇ ਪਾਤਿਸ਼ਾਹ! ਜਿਹੜੇ ਸ਼ਬਦ ਦਾ ਭੈਅ ਕਰਨਗੇ ? ਲਿਖ ਕੇ

ਦੇ ਦਿੱਤਾ—

*ਜੋ ਸਿੱਖ ਗੁਰਬਾਣੀ ਭੈ ਕਰੇ ਬਿਨ ਪਰਿਆਸ ਭਵ ਸਾਗਰ ਤਰੇ।*

ਬਿਨਾਂ ਪਰਿਆਸ ਤੋਂ ਭਵ-ਸਾਗਰ ਤਰ ਜਾਏਗਾ। ਸੱਚੇ ਪਾਤਿਸ਼ਾਹ! ਜਿਹੜਾ ਅਦਬ ਨਹੀਂ ਕਰਦਾ ? ਕਹਿਣ ਲੱਗੇ—ਸਿੱਖ ਕੀ, ਪੁੱਤਰ ਕੀ, ਰਿਸ਼ਤੇਦਾਰ ਕੀ, ਜਿਹੜੇ ਸ਼ਬਦ ਦਾ ਅਦਬ ਨਹੀਂ ਕਰਦੇ, ਉਹ ਕਦੀ ਵੀ ਮੇਰੇ ਸਿੱਖ ਨਹੀਂ ਹੋ ਸਕਦੇ।

*ਜਿਨ ਪੈ ਅਦਬ ਨਾ ਬਾਣੀ ਧਾਰਾ।*
*ਜਾਨੋ ਸੋ ਸਿੱਖ ਨਾਹਿ ਹਮਾਰਾ।*

ਉਹ ਮੇਰਾ ਸਿੱਖ ਨਹੀਂ।

ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਅੰਤਲੇ ਸਮੇਂ ਆਪਣੇ ਛੋਟੇ ਪੁੱਤਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਤਾ ਗੱਦੀ ਦੇ ਉੱਪਰ ਬਿਰਾਜਮਾਨ ਕੀਤਾ ਹੈ। ਗੁਰਮੁਖੋ! ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ 5 ਸਾਲ ਕੁਝ ਮਹੀਨਿਆਂ ਦੀ ਆਯੂ ਦੇ ਗੁਰੂ ਬਣੇ ਹਨ। ਆਪ ਜੀ ਨੇ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਰਹਿਮਤਾਂ ਵਰਸਾਈਆਂ। ਦਿੱਲੀ ਦੀ ਧਰਤੀ 'ਤੇ ਸੰਗਤ ਨੇ ਬੇਨਤੀ ਕੀਤੀ ਤਾਂ ਉਥੇ ਆਪ ਜਾ ਪਹੁੰਚੇ। ਔਰੰਗਜ਼ੇਬ ਦਰਵਾਜ਼ੇ ਵਿਚ ਖਲੋਤਾ ਹੈ ਕਿ ਮੈਨੂੰ ਦਰਸ਼ਨ ਦਿਉ। ਪੰਜ ਸਾਲ ਕੁਝ ਮਹੀਨੇ ਆਰਬਲਾ ਹੈ। ਆਵਾਜ਼ ਆਉਂਦੀ ਪਈ ਹੈ—

*ਨਹਿ ਮਲੇਛ ਕਉ ਦਰਸ਼ਨ ਦੇਣਾ।*

ਮਲੇਛ ਨੂੰ ਦਰਸ਼ਨ ਨਹੀਂ ਦੇਣਾ। ਕਿਉਂ ? ਕਿਉਂਕਿ ਇਹ ਗੁਰੂ ਨਾਨਕ ਦੇ ਘਰ ਵਿਚ ਪਾੜਾ ਪਾਉਣ ਦਾ ਯਤਨ ਕਰਦਾ ਪਿਆ ਹੈ। ਉਥੇ ਫਿਰ ਇਸ ਨੇ ਕਿਹਾ ਕਿ ਜੇ ਦਰਸ਼ਨ ਨਹੀਂ ਦੇਣੇ ਤਾਂ ਮੇਰੇ ਬਾਰੇ ਕੁਝ ਸ਼ਬਦ ਹੀ ਕਹਿ ਦਿਉ। ਗੁਰੂ ਹਰਿਕ੍ਰਿਸ਼ਨ ਸਾਹਿਬ ਜਦੋਂ ਬੋਲੇ ਤਾਂ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਹੀ ਬੋਲੇ। ਕਹਿਣ ਲੱਗੇ—ਸ਼ਬਦ ਸੁਣਨਾ ਚਾਹੁੰਦਾ ਹੈਂ? ਕਿਉਂਕਿ ਔਰੰਗਜ਼ੇਬ ਦਾ ਅੰਦਰੋਂ ਖ਼ਿਆਲ ਸੀ ਕਿ ਮੇਰੇ ਰਾਜ ਨੂੰ ਦੇਖ ਕੇ ਕਹਿਣਗੇ ਕਿ ਤੂੰ ਬੜਾ ਚੰਗਾ ਹੈਂ। ਗੁਰਮੁਖੋ! ਇਕ ਗੱਲ ਚੇਤੇ ਰਖਿਓ ਕਿ ਹਿਰਸੀ ਬੰਦੇ ਹਮੇਸ਼ਾ ਖ਼ੁਸ਼ਾਮਦ ਕਰਦੇ ਹਨ। ਬੇਮੁਥਾਜ ਜਿਹੜੇ ਹਨ, ਉਹ ਬੇਪ੍ਰਵਾਹ ਰਹਿੰਦੇ ਹਨ। ਲਾਲਚੀ ਬੰਦੇ ਉਸਤਤਿ ਕਰਦੇ ਹਨ, ਈਰਖਾਲੂ ਬੰਦੇ ਨਿੰਦਿਆ ਕਰਦੇ ਹਨ। ਮੇਰਾ ਗੁਰੂ ਤਾਂ ਇਕ ਦਰਪਨ ਹੈ। ਅਸੀਂ ਜਿਹੋ ਜਿਹਾ ਮੂੰਹ ਉਹਨਾਂ ਦੇ ਸਾਹਮਣੇ ਲੈ ਕੇ ਜਾਵਾਂਗੇ, ਸ਼ੀਸ਼ਾ ਝੂਠ ਨਹੀਂ ਬੋਲਦਾ, ਉਸ ਨੇ ਜਿਹੋ ਜਿਹਾ ਚਿਹਰਾ ਹੈ

ਉਹੋ ਜਿਹਾ ਹੀ ਦਿਖਾ ਦੇਣਾ ਹੈ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਕਹਿਣ ਲੱਗੇ ਕਿ ਇਸ ਨੂੰ ਮਾਝ ਰਾਗ ਦਾ ਬਚਨ ਸੁਣਾ ਦਿਉ। ਮਹਾਰਾਜ! ਕੀ ? ਕਹਿਣ ਲੱਗੇ—ਇਸ ਨੂੰ ਕਹਿ ਦਿਉ—

*ਕਿਆ ਖਾਧੈ ਕਿਆ ਪੈਧੈ ਹੋਇ॥*
*ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ*
*ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ*
*ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ*
*ਆਵੈ ਮਹਲੀ ਵਾਸ॥*

ਜਿੰਨਾ ਮਰਜ਼ੀ ਅਡੰਬਰ ਇਕੱਠਾ ਕਰੀਂ, ਪਰ—

*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥*

(ਅੰਗ ੧੪੨)

ਇਹੀ ਜੋਤ ਅੱਜ ਦੱਸਵੇਂ ਰੂਪ ਵਿਚ ਆਈ। ਨਾਂਦੇੜ ਦੀ ਧਰਤੀ 'ਤੇ ਪਹੁੰਚੇ। ਆਨੰਦਪੁਰ ਸਾਹਿਬ ਤੋਂ ਤੁਰੇ ਸਨ ਤਾਂ ਮਾਤਾ ਨਾਲ ਸੀ, ਚਾਰ ਦੁਲਾਰੇ ਨਾਲ ਸਨ, ਮਹਿਲ ਨਾਲ ਸਨ। ਸਰਸਾ 'ਤੇ ਆਏ ਤਾਂ ਚਾਰਾਂ ਵਿਚੋਂ ਦੋ ਰਹਿ ਗਏ। ਮਾਂ ਤੇ ਨਿੱਕੇ ਦੋਨੋਂ ਲਾਲ ਵਿਛੜ ਗਏ। ਚਮਕੌਰ ਆਏ ਤਾਂ ਉਹਨਾਂ ਨੂੰ ਵੀ ਉਥੇ ਛੱਡ ਗਏ। ਪੰਜ ਪਿਆਰਿਆਂ ਵਿਚੋਂ ਤਿੰਨ ਵੀ ਉਥੇ ਛੱਡ ਗਏ। ਰਾਏ ਕੱਲੇ ਕੋਲ ਪਹੁੰਚਦੇ ਹਨ ਤਾਂ ਉਸ ਤੋਂ ਛੋਟਿਆਂ ਦੀ ਖ਼ਬਰ ਮਿਲ ਗਈ।

ਦਮਦਮਾ ਸਾਹਿਬ ਪਹੁੰਚ ਕੇ ਸਾਡੇ ਬਜ਼ੁਰਗਾਂ ਨੂੰ ਦੇਖ ਕੇ ਸ਼ਬਦ ਕਿਹਾ ਸੀ—ਪਿਆਰਿਉ! ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਕਾਇਮ ਹੈ, ਜਿੰਨੀ ਦੇਰ ਤੱਕ ਇਹ ਸੰਸਾਰ ਰਹੇਗਾ, ਗੁਰੂ ਗੋਬਿੰਦ ਸਿੰਘ ਦਾ ਪੁੱਤਰ ਜ਼ਿੰਦਾ ਰਹੇਗਾ। ਕੌਣ ਹੈ ਪੁੱਤਰ ? ਇਕ ਹੈ ਨਾਦੀ ਪੁੱਤਰ, ਇਕ ਹੈ ਬਿੰਦੀ ਪੁੱਤਰ। ਬਿੰਦੀ ਉਹ ਪੁੱਤਰ ਹੈ ਜਿਸ ਦਾ ਜਨਮ ਪਿਤਾ ਦੀ ਬਿੰਦ ਵਿਚੋਂ ਹੋਇਆ ਤੇ ਨਾਦੀ ਦਾ ਅਰਥ ਹੁੰਦਾ ਹੈ ਸ਼ਬਦ। ਖ਼ਾਲਸਾ ਸ਼ਬਦ ਵਿਚੋਂ ਪੈਦਾ ਹੋਇਆ ਹੈ। ਚਾਰ ਬਿੰਦੀ ਪੁੱਤਰ ਸਨ ਤੇ ਜਿਹੜੇ ਅੰਮ੍ਰਿਤ ਛੱਕਦੇ ਰਹਿਣਗੇ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਨਾਦੀ ਪੁੱਤਰ ਬਣਦੇ ਰਹਿਣਗੇ। ਜਿਸ ਦਿਨ ਅੰਮ੍ਰਿਤ ਛੱਕ ਲੈਣਗੇ, ਉਸ ਦਿਨ ਆਵਾਜ਼ ਆਉਂਦੀ ਹੈ ਸਿੱਖਾ! ਤੇਰੇ ਪਿਤਾ ਦਾ ਨਾਮ ਗੁਰੂ ਗੋਬਿੰਦ

ਸਿੰਘ ਹੈ। ਤੇਰੀ ਮਾਤਾ ਦਾ ਨਾਮ ਮਾਤਾ ਸਾਹਿਬ ਕੌਰ ਹੈ। ਦਮਦਮਾ ਸਾਹਿਬ ਬੈਠ ਕੇ ਕਹਿ ਦਿੱਤਾ—

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ॥*

ਨਾਂਦੇੜ ਦੀ ਧਰਤੀ 'ਤੇ ਪਹੁੰਚ ਗਏ ਹਨ। ਅੱਜ ਆਪਣੇ ਘਰ ਦਾ ਕੋਈ ਜੀਅ ਕੋਲ ਨਹੀਂ। ਤੁਰਨ ਲੱਗਿਆਂ ਬਚਨ ਕਹੇ। ਉਥੇ ਕੇਸਰ ਸਿੰਘ ਛਿੱਬਰ ਨੇ ਸ਼ਬਦ ਕਹੇ। ਤਿਆਰੀ ਕਰਦੇ ਪਏ ਹਨ ਤੇ ਹੱਥ ਜੋੜ ਕੇ ਸਿੱਖ ਕਹਿੰਦੇ ਹਨ—ਸਤਿਗੁਰ! ਇਹ ਜੋ ਸੰਗਤ ਹੈ ਤੇਰੀ, ਤਿਸ ਦਾ ਕੀ ਹਵਾਲ ? ਇਸ ਨੂੰ ਕਿਸ ਦੇ ਹਵਾਲੇ ਕੀਤਾ ਜੇ ? ਕਹਿਣ ਲੱਗੇ—

*ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ॥*

ਅਗਲੀ ਗੱਲ ਜਿਹੜੀ ਕਹੀ ਹੈ, ਅਸੀਂ ਭੁੱਲ ਗਏ। ਰੋਜ਼ ਪੜ੍ਹਦੇ ਪਏ ਹਾਂ—

*ਆਗਿਆ ਭਈ ਅਕਾਲ ਕੀ॥*

ਉਥੇ ਚਾਰ ਗੱਲਾਂ ਕਹੀਆਂ ਸਨ। ਪਹਿਲਾ ਬਚਨ ਕਿਹਾ ਸੀ—

*ਸਤਿਗੁਰੂ! ਇਹ ਸੰਗਤ ਹੈ ਤੇਰੀ ਤਿਸਦਾ ਕੀ ਹਵਾਲ ?*

ਬਚਨ ਕੀਤਾ—

*ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ॥*

ਸਿੱਖਾਂ ਦੇ ਹਿਰਦੇ ਸੋਜਲ ਹਨ। ਵੇਖ ਕੇ ਕਹਿਣ ਲੱਗੇ—

*ਮੇਰੇ ਖ਼ਾਲਸਾ ਆਪਸ ਵਿਚ ਕਰਨਾ ਪਿਆਰ ਪੰਥ ਦੇ ਵਾਧੇ ਨੂੰ ਲੋਚਨਾ।*
*ਆਗਿਆ ਗ੍ਰੰਥ ਸਾਹਿਬ ਦੀ ਕਰਨਾ ਪੰਥ ਸ਼ਬਦ ਦੀ ਖੋਜਨਾ।*

ਆਗਿਆ ਗੁਰੂ ਗ੍ਰੰਥ ਸਾਹਿਬ ਦੀ ਮੰਨਣੀ ਤੇ ਖੋਜਨਾ ਸ਼ਬਦ ਦੀ ਕਰਨੀ। ਗਿਆਨੀ ਗਿਆਨ ਸਿੰਘ ਜੀ ਨੇ ਦੋਹਰਾ ਕਿਹਾ—

*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ॥*
*ਸਤਿਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ॥*
*ਜਗਮਗ ਜੋਤਿ ਬਿਰਾਜ ਰਹੀ ਸ੍ਰੀ ਗੁਰੂ ਗ੍ਰੰਥ ਮਝਾਰ॥*

ਸਿੱਖੋ! ਇਸੇ ਗੁਰੂ ਦੇ ਲੜ ਲੱਗਣਾ। ਕਈ ਪ੍ਰਸ਼ਨ ਕਰਦੇ ਹਨ ਕਿ ਕੀ ਗੁਰੂ ਗ੍ਰੰਥ ਸਾਹਿਬ ਬੋਲਦੇ ਹਨ ? ਦੇਖੋ, ਪਹਿਲਾ ਹੁਕਮਨਾਮਾ ਇਥੋਂ ਆਇਆ ਸੀ, ਜਿਸ ਦਿਨ ਬਾਬਾ ਬੁੱਢਾ ਸਾਹਿਬ ਗ੍ਰੰਥੀ ਬਣੇ। ਪਿਆਰਿਉ! ਚੇਤੇ ਰੱਖਿਓ, ਬੜੇ ਵੱਡੇ ਭਾਗ ਹੁੰਦੇ ਹਨ ਜਿਨ੍ਹਾਂ ਨੂੰ ਗੁਰੂ ਰਾਮਦਾਸ ਜੀ ਆਪਣੇ ਘਰ ਵਿਚ ਬੁਲਾ ਕੇ ਸੇਵਾ ਦਿੰਦੇ ਹਨ। ਪਹਿਲਾ ਹੁਕਮ ਲਿਆ ਤੇ ਉਸ ਦਿਨ ਕਿਹਾ ਸੀ—

*ਬੁੱਢਾ ਸਾਹਿਬ ਖੋਲੋ ਗ੍ਰੰਥ॥*
*ਲੇਹੁ ਆਵਾਜ਼ ਸੁਣੇ ਸਭ ਪੰਥ॥*

ਉਸ ਦਿਨ ਕਿਹਾ ਸੀ ਕਿ ਮੈਂ ਪੰਥ ਨੂੰ ਸ਼ਬਦ ਦੇ ਲੜ ਲਾਉਣਾ ਹੈ ਤੇ ਅੱਜ ਉਸੇ ਜੋਤ ਨੇ ਪੰਥ ਵਿਚ ਜੁਗਤ ਰੱਖ ਕੇ ਜੋਤ ਗੁਰੂ ਗ੍ਰੰਥ ਸਾਹਿਬ ਵਿਚ ਟਿਕਾਅ ਦਿੱਤੀ। ਕਹਿੰਦੇ ਹਨ—

*ਅਦਬ ਸੰਗ ਤਬ ਗ੍ਰੰਥ ਖੋਲਾ॥*
*ਲੇ ਆਵਾਜ਼ ਬੁੱਢਾ ਮੁਖ ਬੋਲਾ॥*

ਕੀ ਬੋਲਿਆ ?—

*ਸੂਹੀ ਮਹਲਾ ੫॥*

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*

(ਅੰਗ ੭੮੩)

ਅੱਜ ਉਹੀ ਜੋਤ ਨਾਂਦੇੜ ਦੀ ਧਰਤੀ 'ਤੇ ਹੈ। ਸਿੱਖ ਗੁਰੂ ਦੀ ਹਜ਼ੂਰੀ ਵਿਚ ਹਨ। ਸੱਚੀ ਸਰਕਾਰ ਕਹਿੰਦੇ ਹਨ—ਮੇਰੀ ਜਗ੍ਹਾ ਗ੍ਰੰਥ ਸਾਹਿਬ ਕਉ ਗੁਰੂ ਜਾਣਨਾ। ਜੋ ਸਿਖ ਜਾਣੇਗਾ ਤਿਸ ਕੀ ਘਾਲ ਥਾਏ ਪਏਗੀ। ਸਿੱਖਾਂ ਦੇ ਨੇਤਰ ਸੇਜਲ ਹਨ। ਸੱਚੇ ਪਾਤਿਸ਼ਾਹ! ਤੁਸੀਂ ਸ਼ਬਦ ਦੇ ਲੜ ਲਾਇਆ ਹੈ, ਪਰ ਇਸ ਪਾਕ ਪਵਿੱਤਰ ਦੇਹ ਨੂੰ ਉਜਲ ਕਰਨ ਤੋਂ ਪਹਿਲਾਂ ਜਦੋਂ ਕਿਸੇ ਦੇ ਪ੍ਰਸ਼ਨ ਉੱਠਣਗੇ ਤਾਂ ਕਿਸ ਨੂੰ ਪੁੱਛਾਂਗੇ ? ਉਸ ਵੇਲੇ ਮੱਥਾ ਟੇਕ ਕੇ ਗੁਰਤਾ-ਗੱਦੀ ਦੇ ਕੇ ਜੋ ਹੁਕਮ ਆਇਆ, ਉਹ ਸੀ—ਮਾਰੂ ਮਹਲਾ ੫॥

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥ ੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥ ੧॥ ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*

ਸ਼ਬਦ ਬੋਲ ਕੇ ਕਹਿ ਰਹੇ ਸਨ ਕਿ ਗੁਰੂ ਤੁਹਾਡੇ ਤੋਂ ਦੂਰ ਨਹੀਂ—

*ਸਦ ਹਜੂਰਿ ਹਾਜਰੁ ਹੈ ਨਾਜਰ ਕਤਹਿ ਨ ਭਇਓ ਦੂਰਾਈ॥ ੨॥*

(ਅੰਗ ੧੦੦੦)

ਗੁਰੂ ਤੁਹਾਡੇ ਅੰਗ ਸੰਗ ਹੈ। ਧੰਨ ਗੁਰੂ ਕਲਗੀਧਰ ਜੀ ਨੇ ਕ੍ਰਿਪਾਲਤਾ ਕੀਤੀ ਅਤੇ ਸਾਨੂੰ ਸ਼ਬਦ ਦਾ ਪੱਲਾ ਫੜਾਇਆ ਤੇ ਤੁਰਦਿਆਂ ਕਿਹਾ ਕਿ ਜੋਤ ਇਥੇ ਹੈ। ਜੇ ਰੂਪ ਦੇ ਦਰਸ਼ਨ ਕਰਨੇ ਹਨ ਤਾਂ ਜਿਹੜਾ ਸਿੱਖ ਬਾਣੀ ਨਾਲ ਜੁੜਿਆ ਹੋਵੇਗਾ, ਪਿਆਰਿਓ! ਦੇਖਿਓ ਜੋਤ ਤੋਂ ਬਿਨਾਂ ਸਰੀਰ ਮੁਰਦਾ ਹੈ। ਸਿੱਖ ਕਿੰਨਾ ਮਰਜ਼ੀ ਉੱਚਾ ਉੱਠਦਾ ਫਿਰੇ ਜੇ ਅੰਦਰ ਗੁਰੂ ਦਾ ਸ਼ਬਦ ਨਹੀਂ ਤਾਂ ਬਾਣੀ ਤੋਂ ਬਿਨਾਂ ਸਿੱਖ ਮੁਰਦਾ ਹੈ। ਜੇ ਜੋਤ ਗੁਰੂ ਗ੍ਰੰਥ ਸਾਹਿਬ ਵਿਚ ਹੈ ਤਾਂ ਸਿੱਖਾ! ਤੇਰੇ ਅੰਦਰ ਨਾਮ ਦੀ ਜੋਤ ਪ੍ਰਵੇਸ਼ ਕਰੇ ਤਾਂ ਹੀ ਤੂੰ ਬਣੇਗਾ ਖਾਲਸਾ। ਫਿਰ ਤੇਰੇ ਚਿਹਰੇ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੀ ਝਲਕ ਪਿਆ ਕਰੇਗੀ। ਗੁਰੂ ਰਾਮਦਾਸ ਜੀ ਦੇ ਘਰ ਵਿਚੋਂ ਹੁਕਮ ਆਇਆ—

*ਹਮਰੋ ਕਰਤਾ ਰਾਮੁ ਸਨੇਹੀ॥*
*ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥*

(ਅੰਗ ੬੯੨)

ਸਾਡਾ ਕਰਤਾ ਉਹ ਰਾਮ ਹੈ। ਉਹ ਪਰੀਪੂਰਨ ਰਮਿਆ ਹੋਇਆ ਪ੍ਰਮਾਤਮਾ ਹੈ। ਹੇ ਨਰ! ਜਿਸ ਝੂਠੇ ਸਰੀਰ ਦਾ ਤੂੰ ਮਾਨ ਕਰਦਾ ਹੈਂ, ਇਕ ਦਿਨ ਇਸ ਦੇਹੀ ਨੇ ਬਿਨਸ ਜਾਣਾ ਹੈ। ਇਸ ਦੇਹੀ ਦੇ ਅੰਦਰ ਜੁੜ ਕੇ ਅਸੀਂ ਨਾਮ ਦਾ ਆਨੰਦ ਮਾਣ ਸਕੀਏ। ਇਹ ਦੇਹੀ ਝੂਠੀ ਹੈ, ਪਰ ਝੂਠੀ ਹੋਣ ਦੇ ਬਾਵਜੂਦ ਸਾਨੂੰ ਤਾਂ ਮਿਲੀ ਹੈ ਕਿਉਂਕਿ ਇਸ ਦੇਹੀ ਘੋੜੀ ਦੀ ਅਸਵਾਰੀ ਕਰਕੇ ਤੂੰ ਪ੍ਰਮਾਤਮਾ ਦੇ ਘਰ ਵਿਚ ਪਹੁੰਚ ਸਕੇਂ। ਜੇ ਬੰਦਾ ਸਵਾਰੀ ਤਾਂ ਕਰੇ ਨਾ ਅਤੇ ਕੇਵਲ ਦੇਹੀ ਨੂੰ ਸ਼ਿੰਗਾਰੀ ਜਾਏ ਤਾਂ ਬਾਬਾ ਜੀ ਕਹਿੰਦੇ ਹਨ ਕਿ ਜਿਸ ਦੇਹੀ ਨੂੰ ਤੂੰ ਸ਼ਿੰਗਾਰਦਾ ਪਿਆ ਹੈਂ, ਚੇਤੇ ਰੱਖੀਂ ਇਸ ਦਾ ਇਕ ਪਲ ਦਾ ਵੀ ਭਰੋਸਾ ਨਹੀਂ। ਇਸ ਦਾ ਕੇਵਲ ਇਕ ਸਾਹ ਹੈ, ਜਿਹੜਾ ਬਾਹਰ ਗਿਆ, ਪਰ ਅੰਦਰ ਆਇਆ ਨਾ ਤੇ ਬਸ ਉਸੇ ਵੇਲੇ ਖ਼ਤਮ ਹੈ। ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ—

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ ਪਿਆਰਿਓ। ਸਾਨੂੰ ਦਾਤਾ ਸਰੀਰ ਦੇ ਮਾਨ ਤੋਂ ਬਚਾ ਕੇ, ਘਰ ਦੇ ਮਾਨ ਤੋਂ ਬਚਾ ਕੇ, ਧਨ ਦੇ ਹੰਕਾਰ ਤੋਂ ਬਚਾ ਕੇ,

ਇਸ ਦੇਹੀ ਨੂੰ ਸਫ਼ਲ ਕਰਨ ਦੀ ਜੁਗਤ ਬਖ਼ਸ਼ ਦੇਣ। ਉਸ ਹਰੀ ਦੇ ਗੁਣ ਗਾਉ।

*ਸੁਇਨੇ ਕੀ ਸੂਈ ਰੁਪੇ ਕਾ ਧਾਗਾ॥*
*ਨਾਮੇ ਕਾ ਚਿਤੁ ਹਰਿ ਸਉ ਲਾਗਾ॥*

(ਅੰਗ ੪੮੫)

ਜਦੋਂ ਚਿਤ ਲੱਗ ਗਿਆ ਫਿਰ ਕਹਿਣ ਲੱਗੇ—

*ਮਨੁ ਰਾਮ ਨਾਮਾ ਬੇਧੀਅਲੇ॥*
*ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥*

(ਅੰਗ ੯੭੨)

ਅਸੀਂ ਵੀ ਗੁਰੂ ਦੇ ਸ਼ਬਦ ਨਾਲ ਚਿੱਤ ਲਾਈਏ ਅਤੇ ਗੁਰੂ ਦੇ ਦੱਸੇ ਹੋਏ ਉਪਦੇਸ਼ 'ਤੇ ਚੱਲੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਹਰਿ ਕੀਆ ਕਥਾ ਕਹਾਣੀਆ

ਪਰਮ ਸਨਮਾਨਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਪਿਤਾ ਪਰਮੇਸ਼ਵਰ ਨਾ ਤਾਂ ਬਾਹਰੋਂ ਕਿਸੇ ਦੇ ਅੱਖਰਾਂ ਬਾਰੇ ਜ਼ਿਆਦਾ ਧਿਆਨ ਦਿੰਦਾ ਹੈ, ਨਾ ਕਿਸੇ ਦੇ ਫੋਕੇ ਅਡੰਬਰ ਵੱਲ। ਸਿਰਫ਼ ਅੰਦਰ ਦੀ ਭਾਵਨਾ ਬਣੀ ਹੋਵੇ ਤੇ ਜੋ ਕੁਝ ਵੀ ਜ਼ੁਬਾਨ ਤੋਂ ਬੋਲਿਆ ਜਾਏ, ਉਹ ਉਸ ਦਾ ਸਤਿਕਾਰ ਕਰਦਾ ਹੈ। ਹਰ ਬੱਚੇ ਦੇ ਬੋਲਣ ਲੱਗਿਆਂ ਉਸ ਦਾ ਬਲ ਆਪਣਾ ਹੁੰਦਾ ਹੈ। ਹਰ ਚੀਜ਼ ਨੂੰ ਉਹ ਆਪਣਾ ਨਾਂ ਦਿੰਦਾ ਹੈ। ਪਾਣੀ ਨੂੰ, ਦੁੱਧ ਨੂੰ, ਘਰ ਦੇ ਕਿਸੇ ਸਾਮਾਨ ਨੂੰ, ਪਰ ਮਾਂ ਕਦੇ ਵੀ ਝਿੜਕਦੀ ਨਹੀਂ। ਭਾਵੇਂ ਹੋਰ ਕਿਸੇ ਨੂੰ ਸਮਝ ਪਏ ਨਾ ਪਏ, ਪਰ ਜਿਸ ਮਾਂ ਨੇ ਆਪਣੀ ਕੁੱਖ ਤੋਂ ਜਨਮ ਦਿੱਤਾ ਹੈ, ਉਹ ਬੱਚੇ ਦੇ ਬਾਹਰਲੇ ਸ਼ਬਦਾਂ ਵੱਲ ਨਹੀਂ, ਉਸ ਦੇ ਅੰਦਰ ਦੇ ਪਿਆਰ ਵੱਲ ਨਜ਼ਰ ਰੱਖਦੀ ਹੈ। ਸਤਿਗੁਰੂ ਜੀ ਦਾ ਘਰ ਅਜਿਹਾ ਹੈ ਜਿਸ ਵਿਚ ਅੰਦਰ ਦੀ ਭਾਵਨਾ ਤੇ ਸ਼ਰਧਾ ਹੁੰਦੀ ਹੈ। ਇਸ ਦੀਵਾਨ ਦਾ ਵਿਸ਼ਾ ਹੈ—

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥*

(ਅੰਗ ੭੨੫)

ਉਸ ਹਰੀ ਨੂੰ ਅਧਾਰ ਬਣਾ। ਜੋ ਅੰਤ ਵਿਚ ਸ਼ਬਦ ਭਾਈ ਸਾਹਿਬ ਨੇ ਪੜ੍ਹਿਆ—

*ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ॥*

(ਅੰਗ ੪੦੦)

ਸਤਿਗੁਰੂ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਜਨਮ ਭੂਮੀ ਹੈ ਲਾਹੌਰ। ਮਾਤਾ ਪਿਤਾ ਦੇ ਚਲਾਣੇ ਤੋਂ ਬਾਅਦ ਕੁਝ ਸਮਾਂ ਬਾਸਰਕੇ ਤੇ ਜ਼ਿਆਦਾ ਸਮਾਂ ਗੋਇੰਦਵਾਲ ਸਾਹਿਬ ਦੀ ਇਸ ਪਵਿੱਤਰ ਨਗਰੀ ਨੂੰ ਵਸਾਉਣ ਵਿਚ ਇਥੇ ਬਿਤਾਇਆ ਤੇ ਅੰਤ ਫਿਰ ਹਜ਼ੂਰ ਚੋਲਾ ਬਦਲਣ ਲੱਗਿਆਂ ਗੋਇੰਦਵਾਲ ਦੀ ਧਰਤੀ 'ਤੇ ਚਲੇ ਗਏ। ਕਿੰਨਾ ਕੁ ਫ਼ਾਸਲਾ ਹੈ ਲਾਹੌਰ,

ਬਾਸਰਕੇ, ਗੋਇੰਦਵਾਲ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਇਸ ਪਾਵਨ ਪਵਿੱਤਰ ਨਗਰੀ ਵਿਚ। ਪਰ ਇੰਨੇ ਕੁ ਦਾਇਰੇ ਵਿਚ ਹੀ ਰਹੇ।

ਗੁਰੂ ਰਾਮਦਾਸ ਜੀ ਦੀ ਜੋ ਪ੍ਰੇਮਾ-ਭਗਤੀ ਹੈ, ਜੋ ਹਜ਼ੂਰ ਦੀ ਸੇਵਾ ਹੈ। ਜੇਕਰ ਬਾਹਰਮੁਖੀ ਦੇਖਿਆ ਜਾਏ ਤਾਂ ਭੂਗੋਲਿਕ ਸਥਿਤੀ ਅਨੁਸਾਰ ਇਹ ਏਨਾ ਜ਼ਿਆਦਾ ਲੰਬਾ ਸਫ਼ਰ ਨਹੀਂ, ਪਰ ਅੰਦਰ ਦੀ ਕਮਾਈ ਇੰਨੀ ਜ਼ਿਆਦਾ ਹੈ ਕਿ ਅੱਜ ਇਸ ਪਾਵਨ ਪਵਿੱਤਰ ਘਰ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੀ ਉਪਮਾ ਪੂਰੇ ਸੰਸਾਰ ਦੇ ਕੋਨੇ-ਕੋਨੇ ਵਿਚ ਗੂੰਜ ਰਹੀ ਹੈ। ਸਤਿਗੁਰੂ ਗੁਰੂ ਰਾਮਦਾਸ ਜੀ ਨੇ 30 ਰਾਗਾਂ ਦੇ ਵਿਚ ਆਪਣੀ ਮੁਬਾਰਕ ਰਸਨਾ ਤੋਂ ਬਾਣੀ ਉਚਾਰਨ ਕੀਤੀ। ਉਨ੍ਹਾਂ ਵਿਚੋਂ ਇਕ ਬਚਨ ਹੈ—

***ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥***

ਕਥਾ ਤੇ ਕਹਾਣੀ ਦੋ ਸ਼ਬਦ ਹਨ। ਜੇ ਅਸੀਂ ਇਸ ਦੇ ਅੱਖਰੀ ਸ਼ਬਦਾਂ ਵੱਲ ਤੁਰੀਏ ਤਾਂ ਕਥਾ ਦਾ ਅਰਥ ਹੈ ਆਪਣੀ ਜ਼ੁਬਾਨ ਤੋਂ ਕਿਸੇ ਚੀਜ਼ ਨੂੰ ਬਿਆਨਣਾ, ਉਸ ਨੂੰ ਬੋਲਣਾ ਅਤੇ ਸੁਣਨ ਵਾਲੇ ਸਰੋਤੇ ਤੱਕ ਆਪਣੀ ਆਵਾਜ਼ ਨੂੰ ਉਸ ਦੇ ਜ਼ਿਹਨ ਤੱਕ ਪਹੁੰਚਾਉਣ ਦਾ ਯਤਨ ਕਰਨਾ।

ਕਹਾਣੀ ਦਾ ਅਰਥ ਕਈ ਵਾਰੀ ਸਾਡੇ ਨਾਲ ਵਾਪਰੀਆਂ ਹੋਈਆਂ ਘਟਨਾਵਾਂ ਤੋਂ ਵੀ ਹੈ। ਕਹਾਣੀ ਦਾ ਅਰਥ ਇਤਿਹਾਸ ਨਾਲ ਵੀ ਹੈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਕਹਿਣ ਲੱਗੇ—ਗੁਰੂ ਮਿੱਤਰ ਨੇ ਕ੍ਰਿਪਾ ਕੀਤੀ, ਮੈਨੂੰ ਪਰੀਪੂਰਨ ਪ੍ਰਮਾਤਮਾ ਦੀਆਂ ਕਥਾ ਕਹਾਣੀਆਂ ਸੁਣਾਈਆਂ। ਇਕ ਕਥਾ ਹੈ ਜਿਵੇਂ ਅਸੀਂ ਬੋਲ ਰਹੇ ਹਾਂ ਅਤੇ ਇਕ ਉਹ ਹੈ ਜੋ ਸਤਿਗੁਰੂ ਜੀ ਦੇ ਦਰਬਾਰ ਵਿਚ ਕਥਾ ਹੁੰਦੀ ਹੈ। ਗੁਰੂ-ਸ਼ਬਦ ਦੀ ਵਿਚਾਰ ਕੀਤੀ ਜਾਂਦੀ ਹੈ। ਉਸ ਦੇ ਨਾਲ ਢੁੱਕਦੇ ਹੋਏ ਪ੍ਰਮਾਣ, ਉਦਾਹਰਨਾਂ ਆਪਣੇ ਵੱਲੋਂ ਕਥਾ ਕਰਨ ਵਾਲਾ ਯਤਨ ਕਰਦਾ ਹੈ ਕਿ ਉਸ ਨੂੰ ਬਿਆਨ ਕਰਾਂ। ਪਰ ਇਥੇ ਹਰਿ ਕੀ ਕਥਾ ਕਿਹਾ ਹੈ।

ਹਰੀ ਦੀ ਕਹਾਣੀ, ਹਰੀ ਦੀ ਕਥਾ ਇਹ ਸ਼ਬਦ ਬਹੁਤ ਸੌਖਾ ਹੈ। ਕੇਵਲ ਤੇ ਕੇਵਲ ਪਰੀਪੂਰਨ ਪ੍ਰਮਾਤਮਾ ਵਾਹਿਗੁਰੂ ਦੀ ਯਾਦ ਹੋਵੇ, ਇਹ ਕਥਨ ਕਿਹਾ ਹੈ। ਬਾਣੀ ਵਿਚ ਸਹਿਜ ਕਥਾ ਹੈ। ਅਕੱਥ ਕਥਾ ਹੈ। ਕਥਾ ਨਾਲ ਅਨੇਕਾਂ ਸ਼ਬਦ ਸੰਬੰਧਿਤ ਹਨ। ਪਰ ਹਜ਼ੂਰ ਨੇ ਕਿਹਾ ਹੈ ਕਿ ਜੇ ਕੋਈ ਹਰੀ ਦੀ ਕਥਾ ਕਰਦਾ ਹੈ, ਪ੍ਰਮਾਤਮਾ ਦੀ ਕਹਾਣੀ ਕਰਦਾ ਹੈ ਤਾਂ ਉਸ ਕਥਾ ਕਹਾਣੀ ਕਰਨ ਨਾਲ ਅੰਦਰ ਦੀ ਮੈਲ ਉਤਰਦੀ ਹੈ। ਕਥਾ ਕਹਾਣੀ ਸੁਣਨ ਤੋਂ ਬਾਅਦ ਅਮਲੀ ਜੀਵਨ ਜਿਊਣ ਵਾਸਤੇ ਅੰਦਰੋਂ ਪ੍ਰੇਰਨਾ ਮਿਲਦੀ ਹੈ। ਭਾਵੇਂ ਉਸ

ਮਾਲਕ ਨੂੰ ਮੁਕੰਮਲ ਤੌਰ 'ਤੇ ਕੋਈ ਬਿਆਨ ਨਹੀਂ ਕਰ ਸਕਿਆ, ਪਰ ਗੁਰੂ ਨੇ ਕਥਨ ਕਰ ਕੇ ਦੱਸਿਆ ਹੈ ਕਿ ਅਸੀਂ ਉਸ ਪ੍ਰਮਾਤਮਾ ਵੱਲ ਕਿਵੇਂ ਪਹੁੰਚ ਸਕਦੇ ਹਾਂ।

ਮੈਂ ਗੁਰੂ ਰਾਮਦਾਸ ਜੀ ਦੇ ਤਿੰਨ ਬਚਨ ਲਏ ਹਨ। ਇਕ ਸੋਰਠਿ ਕੀ ਵਾਰ ਦੀ ਪਉੜੀ ਹੈ। ਮਹਾਰਾਜ ਆਪ ਕਥਨ ਕਰਦੇ ਹਨ। ਪ੍ਰਮਾਤਮਾ ਬਾਰੇ ਉਹ ਸਵਾਲ ਹਨ ਜੋ ਆਪਣੇ ਮਨ ਵਿਚ ਵੀ ਆਉਂਦੇ ਹਨ। ਹਜ਼ੂਰ ਕਹਿੰਦੇ ਹਨ ਕਿ ਇਕ ਪਾਸੇ ਤਾਂ ਕਿਹਾ ਜਾਂਦਾ ਹੈ ਕਿ ਪ੍ਰਭੂ, ਪ੍ਰਮਾਤਮਾ, ਹਰੀ ਇੰਦਰਿਆਂ ਦੀ ਪਕੜ ਤੋਂ ਦੂਰ ਹੈ। ਅਗੰਮ ਹੈ। ਕੋਈ ਉਸ ਦਾ ਥਾਹ ਨਹੀਂ ਪਾ ਸਕਦਾ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਹ ਵੀ ਕਹਿੰਦੇ ਹਾਂ ਕਿ ਉਸ ਦਾ ਕੋਈ ਰੂਪ ਨਹੀਂ, ਉਸ ਦੀ ਕੋਈ ਸ਼ਕਲ ਨਹੀਂ। ਗੁਰੂ ਰਾਮਦਾਸ ਜੀ ਬਚਨ ਕਰਦੇ ਹਨ ਕਿ ਜੇਕਰ ਉਹ ਇਹੋ ਜਿਹਾ ਹੈ ਤਾਂ ਫਿਰ ਦੱਸੋ ਕਿ ਉਸ ਤੱਕ ਪਹੁੰਚਿਆ ਕਿਵੇਂ ਜਾਵੇ ? ਦੇਖੋ, ਕਿਵੇਂ ਦੇ ਗੂੜੇ ਬਚਨ ਹਨ। ਫਿਰ ਇਹ ਉੱਤਰ ਸਾਹਿਬ ਨੇ ਫੁਰਮਾਇਆ—

*ਸੋ ਹਰਿ ਪੁਰਖੁ ਅਗੰਮੁ ਹੈ*
*ਕਹੁ ਕਿਤੁ ਬਿਧਿ ਪਾਈਐ ॥*

(ਅੰਗ ੬੪੪)

ਉਹ ਹਰੀ, ਪ੍ਰਮਾਤਮਾ, ਵਾਹਿਗੁਰੂ ਅਗੰਮ ਅਗੋਚਰ ਹੈ। ਸਾਡੀ ਬੁੱਧੀ ਦੀ ਦੌੜ, ਸਾਡੀ ਬੁੱਧੀ ਦੀ ਪਕੜ ਵਿਚ ਆਉਣ ਵਾਲਾ ਨਹੀਂ ਹੈ। ਜੇਕਰ ਅਗੰਮ ਹੈ ਤਾਂ ਦੱਸੋ ਫਿਰ ਪਾਇਆ ਕਿਵੇਂ ਜਾਵੇਗਾ ?

ਕਿੰਨਾ ਸਰਲ ਤਰੀਕਾ ਹੈ, ਜੋ ਗੁਰੂ ਨੇ ਦੱਸਿਆ ਹੈ ਰੱਬ ਦੀ ਕਥਾ ਬਾਰੇ। ਪ੍ਰਮਾਤਮਾ ਦੇ ਸੇਵਕੋ! ਮੈਨੂੰ ਦੱਸੋ, ਜਿਸ ਦਾ ਕੋਈ ਰੂਪ ਨਹੀਂ, ਕੋਈ ਵਜੂਦ ਨਹੀਂ ਦਿੱਸਦਾ, ਉਸ ਨੂੰ ਧਿਆਇਆ ਕਿਵੇਂ ਜਾਵੇ ? ਫਿਰ ਗੁਰੂ ਜੀ ਨੇ ਇਸ ਕਥਾ ਨੂੰ ਸਮਝਾਇਆ। ਕਹਿੰਦੇ ਹਨ ਕਿ ਇਕ ਗੱਲ ਯਾਦ ਰੱਖੀਂ, ਹੋ ਸਕਦਾ ਹੈ ਅਨੇਕਾਂ ਸ਼ਾਸਤਰਕਾਰ ਹਜ਼ਾਰਾਂ ਘੰਟੇ ਇਸ ਉੱਤੇ ਬੋਲੀ ਜਾਣ, ਪਰ ਇਸ ਨਿਰਗੁਣ ਦਾ ਕੋਈ ਰੂਪ ਨਹੀਂ, ਕੋਈ ਇਸ ਦਾ ਚੱਕਰ ਚਿਹਨ ਨਹੀਂ। ਮੇਰੇ ਗੁਰੂ ਨੇ ਕਥਾ ਦੱਸੀ। ਜੇਕਰ ਉਸ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਸਭ ਤੋਂ ਵੱਡਾ ਇਕ ਕੰਮ ਕਰ, ਗੁਰੂ ਦੀ ਸੇਵਾ ਤੇ ਪ੍ਰਮਾਤਮਾ ਦਾ ਚਿੰਤਨ ਕਰ। ਸਮਰੱਥ ਗੁਰੂ ਨੇ ਇਹ ਦਿਖਾ ਦਿੱਤਾ ਹੈ ਕਿ ਗੁਰੂ ਦੀ ਸੇਵਾ ਨਾਲ ਉਸ ਨੂੰ ਪਾਇਆ ਜਾ ਸਕਦਾ ਹੈ।

ਗੁਰੂ ਰਾਮਦਾਸ ਜੀ ਨੇ ਆਪਣੇ ਹੱਥੀਂ ਕਿੰਨੀ ਕੁ ਸੇਵਾ ਕੀਤੀ ਹੈ। ਆਪ ਜੀ ਦਾਮਾਦ ਸਨ ਗੁਰੂ ਅਮਰਦਾਸ ਜੀ ਦੇ, ਪਰ ਕਦੇ ਵੀ ਹਜ਼ੂਰ ਨੇ ਇਹ ਨਹੀਂ ਜਤਾਇਆ ਕਿ ਮੇਰਾ ਇਕ ਸੰਸਾਰਕ ਰਿਸ਼ਤਾ ਹੈ। ਸਿਰਫ਼ ਇਕ ਰਿਸ਼ਤਾ ਕਾਇਮ ਰੱਖਿਆ ਕਿ ਧੰਨ ਗੁਰੂ ਅਮਰਦਾਸ ਜੀ ਮੇਰੇ ਸੱਚੇ ਪਾਤਿਸ਼ਾਹ ਹਨ ਤੇ ਮੈਂ ਉਹਨਾਂ ਦਾ ਮੁਰੀਦ ਹਾਂ। ਬੰਸਾਵਲੀਨਾਮੇ ਵਿਚ ਇਕ ਗ੍ਰੰਥ ਹੈ। ਉਸ ਵਿਚ ਉਹਨਾਂ ਨੇ ਚਾਰ ਗੁਰੂ ਸਾਹਿਬਾਨਾਂ ਬਾਰੇ ਕਿਹਾ। ਕਹਿਣ ਲੱਗੇ, ਗੁਰੂ ਅੰਗਦ ਦੇਵ ਜੀ ਵਰਗਾ ਹੁਕਮ ਮੰਨਣ ਵਾਲਾ ਸ਼ਾਇਦ ਕੋਈ ਸਿੱਖ ਮਿਲੇ। ਗੁਰੂ ਅਮਰਦਾਸ ਜੀ ਵਰਗਾ ਇਕਾਗਰ ਚਿੱਤ ਹੋ ਕੇ ਟਹਿਲ ਕਮਾਉਣ ਵਾਲਾ ਸ਼ਾਇਦ ਹੀ ਕਿਤੇ ਟਹਿਲੀਆ ਮਿਲੇ। ਗੁਰੂ ਰਾਮਦਾਸ ਜੀ ਵਰਗਾ ਸ਼ਾਇਦ ਹੀ ਕੋਈ ਰਿਸ਼ਤੇਦਾਰ ਬਣ ਸਕੇ। ਗੁਰੂ ਅਰਜਨ ਦੇਵ ਜੀ ਵਰਗਾ ਆਗਿਆਕਾਰੀ ਪੁੱਤਰ ਸ਼ਾਇਦ ਹੀ ਕੋਈ ਹੋਵੇ। ਉਸ ਦੀਆਂ ਚਾਰ ਸਤਰਾਂ ਹਨ—

*ਸਿਖ ਨਹੀ ਕੋਈ ਅੰਗਦ ਜਿਹਾ ਹੋਇਆ।*
*ਟਹਿਲੀਆ ਨਹੀਂ ਕੋਈ ਅਮਰਦਾਸ ਜਿਹਾ ਬੰਨ੍ਹ ਖਲੋਇਆ।*
*ਸਾਕ ਨਹੀ ਕੋਈ ਰਾਮਦਾਸ ਜੈਸਾ।*
*ਪੁੱਤਰ ਨਹੀਂ ਕੋਈ ਅਰਜਨ ਵੈਸਾ।*

ਧੰਨ ਗੁਰੂ ਰਾਮਦਾਸ ਜੀ ਵਰਗਾ ਕੋਈ ਸਾਕ ਨਹੀਂ ਤੇ ਗੁਰਮੁਖੋ! ਪੁੱਤਰ ਆਗਿਆਕਾਰੀ ਧੰਨ ਗੁਰੂ ਅਰਜਨ ਦੇਵ ਜੀ ਜਿਹਾ ਨਹੀਂ ਕਿਧਰੇ ਮਿਲੇਗਾ। ਗੁਰੂ ਨੇ ਸਾਨੂੰ ਕਥਾ ਦੱਸੀ ਹੈ ਕਿ ਜੇ ਉਸ ਨੂੰ ਮਿਲਣਾ ਹੈ ਤਾਂ ਸੇਵਾ ਕਰ। ਸੇਵਾ ਕਰਦਿਆਂ ਇਹ ਬਿਰਤੀ ਹੋਵੇ ਕਿ ਮੈਨੂੰ ਇਹ ਪਦਵੀ ਮਿਲੇਗੀ ਤਾਂ ਯਾਦ ਰੱਖਿਉ, ਉਹ ਸੇਵਾ ਸਿਰਫ਼ ਇਸ ਪਦਵੀ ਤੱਕ ਹੀ ਰਹਿ ਜਾਵੇਗੀ।

ਧੰਨ ਗੁਰੂ ਰਾਮਦਾਸ ਜੀ ਨੇ ਸੇਵਾ ਇਸ ਮਕਸਦ ਨਾਲ ਨਹੀਂ ਕੀਤੀ ਕਿ ਕੱਲ੍ਹ ਨੂੰ ਇਸ ਗੱਦੀ 'ਤੇ ਮੈਂ ਬੈਠਣਾ ਹੈ। ਇਸ ਮਕਸਦ ਨੂੰ ਮੁੱਖ ਰੱਖ ਕੇ ਮੈਂ ਧੰਨ ਗੁਰੂ ਅਮਰਦਾਸ ਜੀ ਦੀ ਪ੍ਰਸੰਨਤਾ ਲੈਣੀ ਹੈ। ਜੇਕਰ ਕੋਈ ਭਾਵਨਾ ਨਾਲ ਸੇਵਾ ਕਰਦਾ ਹੈ ਤਾਂ ਪ੍ਰਮਾਤਮਾ ਉਸ ਦੀ ਸੇਵਾ ਨੂੰ ਕਦੇ ਵੀ ਨਿਸਫਲ ਨਹੀਂ ਜਾਣ ਦਿੰਦੇ। ਇਹ ਸਚਾਈ ਹੈ। ਗੁਰੂ ਰਾਮਦਾਸ ਜੀ ਨੇ ਖ਼ੁਦ ਕਿਹਾ ਹੈ ਕਿ ਸਤਿਗੁਰੂ ਸੱਚਾ ਪਾਤਿਸ਼ਾਹ ਇਕ ਤਿਲ ਜਿੰਨੀ ਵੀ ਸੇਵਾ ਕਿਸੇ ਦੀ ਨਹੀਂ ਗੁਆਉਂਦੇ। ਸਮਾਂ ਲੰਘ ਜਾਂਦਾ ਹੈ। ਜੇਕਰ ਭਾਵਨਾ ਨਾਲ ਕੋਈ ਸੇਵਾ ਕਰੇ ਤਾਂ ਸੇਵਾ ਵਿਚ ਇੰਨੀ ਵੱਡੀ ਬਰਕਤ ਹੈ ਕਿ ਉਹਨਾਂ ਪਿੱਛੇ ਰਹਿਣ ਵਾਲਿਆਂ ਨੂੰ ਰਾਤੋ-ਰਾਤ ਹੀ ਬਹੁਤ ਵੱਡਾ ਆਗੂ ਬਣਾ ਸਕਦੀ ਹੈ। ਰਾਤ ਦਾ ਸ਼ਬਦ ਬਹੁਤ ਉੱਚਾ ਹੈ। ਬਹੁਤ ਜ਼ਿਆਦਾ ਸਮਾਂ ਹੈ। ਜਿਸ ਬੰਦੇ ਦੀ ਕਿਤੇ ਵੀ ਆਸ ਪੂਰੀ

ਨਾ ਹੋਵੇ, ਜੇ ਉਹ ਭਾਵਨਾ ਨਾਲ ਸੇਵਾ ਕਰੇ, ਤਾਂ ਨਿਰਾਸਿਆਂ ਦੀ ਆਸ ਪੂਰੀ ਕਰਦੀ ਹੈ ਸੇਵਾ। ਜਿਸ ਬੰਦੇ ਦੇ ਘਰ ਰੋਟੀ ਨਹੀਂ, ਉਹ ਗੁਰੂ ਦੀ ਸੇਵਾ ਕਰੇ। ਇਥੇ ਜਿਹੜੇ ਕੱਲ੍ਹ ਤੱਕ ਛਾਬੜੀਆਂ ਲਾਉਣ ਵਾਲੇ ਸਨ, ਅੱਜ ਗੁਰੂ ਘਰ ਦੀ ਸੇਵਾ ਕਰਨ ਨਾਲ ਪ੍ਰਮਾਤਮਾ ਉਹਨਾਂ ਨੂੰ ਸ਼ਾਹ ਵੀ ਬਣਾ ਸਕਦਾ ਹੈ।

### *ਗੁਰੂ ਕਾ ਸ਼ਾਹ ਬੇਪਰਵਾਹ।*

ਹਜ਼ੂਰ ਨੇ ਕਿਹਾ ਕਿ ਪਿੱਛੇ ਰਹਿਣ ਵਾਲੇ ਆਗੂ ਬਣ ਜਾਂਦੇ ਹਨ। ਨਿਰਾਸ਼ ਹੋਇਆਂ ਦੀ ਆਸ ਪੂਰੀ ਹੁੰਦੀ ਹੈ। ਜਿਹੜੇ ਨਿਰਧਨ ਹਨ, ਉਹਨਾਂ ਨੂੰ ਪ੍ਰਮਾਤਮਾ ਪਦਵੀਆਂ, ਧਨ, ਦੌਲਤ ਦਿੰਦਾ ਹੈ ਤੇ ਜਿਨ੍ਹਾਂ ਦੇ ਤਨ ਨੂੰ ਰੋਗ ਲੱਗ ਜਾਏ ਤਾਂ ਉਹ ਗੁਰੂ ਦੀ ਸੇਵਾ ਕਰਨ, ਸੇਵਾ ਰੋਗ ਦਾ ਖੰਡਨ ਕਰਦੀ ਹੈ।

ਪੂਰੇ ਗੁਰੂ ਨੇ ਕਥਾ ਸੁਣਾਈ ਹੈ ਕਿ ਜੇ ਉਸ ਨੂੰ ਪਾਉਣਾ ਹੈ ਤਾਂ ਪਹਿਲੀ ਗੱਲ ਇਹ ਕਰ ਕਿ ਗੁਰੂ ਦੀ ਸੇਵਾ ਕਰ। ਕਿਹੜੀ ਚੀਜ਼ ਹੈ, ਜਿਹੜੀ ਸਮਰੱਥ ਗੁਰੂ ਦੀ ਸੇਵਾ ਵਿਚੋਂ ਨਹੀਂ ਮਿਲਦੀ। ਜੇਕਰ ਤੂੰ ਸੇਵਾ ਕਰੇਂ ਅਤੇ ਪ੍ਰਮਾਤਮਾ ਖ਼ੁਸ਼ ਹੋ ਜਾਏ ਤਾਂ ਕੀਤੀ ਹੋਈ ਸੇਵਾ ਸਫਲ ਹੋ ਜਾਂਦੀ ਹੈ। ਜਦੋਂ ਕੋਈ ਸੇਵਾ, ਸਿਮਰਨ ਕਰਦਾ ਹੈ ਤਾਂ ਇਥੇ ਸਿਰਫ਼ ਸੇਵਾ ਕਰਨ ਵਾਲਾ ਹੀ ਉਸ ਵਿਚ ਅਭੇਦ ਹੁੰਦਾ ਹੈ।

ਅਸੀਂ ਹਜ਼ੂਰ ਦਾ ਇਹਿਾਸ ਪੜ੍ਹਿਆ ਹੈ ਕਿ ਮਾਤਾ ਪਿਤਾ ਚਲੇ ਗਏ, ਕਿਸੇ ਰਿਸ਼ਤੇਦਾਰ ਨੇ ਬਾਂਹ ਨਹੀਂ ਫੜੀ, ਕੋਈ ਸਹਾਰਾ ਨਹੀਂ ਰਿਹਾ। ਮੈਨੂੰ ਭਾਈ ਸਾਹਿਬ ਦਾ ਇਕ ਬਚਨ ਯਾਦ ਆਇਆ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕਬਰ ਵਿਚ ਕਦੇ ਵੀ ਕੋਈ ਜਿਉਂਦੇ ਨਹੀਂ ਸਮਾਂਦੇ। ਕਬਰ ਵਿਚ ਜਿਸ ਦਿਨ ਵੀ ਸਮਾਂਦੇ ਹਨ, ਉਸ ਦਿਨ ਮਰੇ ਹੋਏ ਹੀ ਸਮਾਂਦੇ ਹਨ। ਕਦੇ ਕਿਸੇ ਬੰਦੇ ਨੂੰ ਜਿਉਂਦੇ ਕਬਰ ਵਿਚ ਦੱਬਿਆ ਦੇਖਿਆ ਹੈ ? ਬੰਦੇ ਦੇ ਸਵਾਸ ਨਿਕਲ ਜਾਣ, ਫਿਰ ਉਸ ਨੂੰ ਕਬਰ ਵਿਚ ਦੱਬਿਆ ਜਾਂਦਾ ਹੈ।

ਇਥੇ ਇਕ ਕਹਾਣੀ ਹੈ। ਕਹਿੰਦੇ ਹਨ ਇਕ ਵਾਰ ਸੁਖਦੇਵ ਨੇ ਆਪਣੇ ਪਿਤਾ ਜੀ ਨੂੰ ਕਿਹਾ ਕਿ ਮੈਂ ਬ੍ਰਹਮ ਗਿਆਨ ਲੈਣਾ ਹੈ। ਸੁਖਦੇਵ ਦੇ ਪਿਤਾ ਨੇ ਕਿਹਾ, ਜੇਕਰ ਬ੍ਰਹਮ ਗਿਆਨ ਲੈਣਾ ਹੈ ਤਾਂ ਬੇਟਾ ਤੈਨੂੰ ਜਨਕ ਕੋਲ ਜਾਣਾ ਪਵੇਗਾ। ਰਾਜੇ ਜਨਕ ਕੋਲ ਸੁਖਦੇਵ ਜਾਂਦਾ ਹੈ। ਜਨਕ ਨੇ ਹੀਰੇ ਮੋਤੀਆਂ ਦੇ ਗਹਿਣੇ ਪਾਏ ਹੋਏ ਹਨ। ਰਾਣੀਆਂ ਉਸ ਦੇ ਕੋਲ ਹਨ। ਬੱਚੇ ਉਸ ਦੇ ਕੋਲ ਹਨ। ਪਰਿਵਾਰ ਨਾਲ ਹੱਸਦਾ ਖੇਲਦਾ ਹੈ। ਇਹ ਵੇਖ ਕੇ ਸੁਖਦੇਵ ਨੇ ਅੰਦਰ ਜਾਣ ਤੋਂ ਪਹਿਲਾਂ ਕੀ ਕੀਤਾ ਕਿ ਉਸ ਕੋਲ ਦੋ ਕੱਪੜੇ ਸਨ। ਇਕ ਕੱਪੜਾ ਉਸ ਨੇ

ਲੱਕ 'ਤੇ ਬੰਨ੍ਹ ਲਿਆ ਅਤੇ ਦੂਜਾ ਉਹ ਮਹਿਲ ਦੇ ਦਰਵਾਜ਼ੇ 'ਤੇ ਟੰਗ ਗਿਆ। ਮਨ ਨੇ ਕਿਹਾ ਕਿ ਤੂੰ ਬਾਦਸ਼ਾਹ ਨੂੰ ਮਿਲਣ ਚੱਲਿਆ ਹੈਂ, ਬਾਹਰ ਰਹਿਣ ਦੇ। ਜਦੋਂ ਜਨਕ ਨੂੰ ਦੇਖਿਆ ਤਾਂ ਮਨ ਵਿਚ ਖ਼ਿਆਲ ਆਇਆ ਕਿ ਮੇਰਾ ਬਾਪ ਭੁਲੇਖੇ ਵਿਚ ਤਾਂ ਨਹੀਂ ਪੈ ਗਿਆ। ਮੈਨੂੰ ਜਿਸ ਕੋਲ ਉਸ ਨੇ ਭੇਜ ਦਿੱਤਾ ਹੈ, ਉਹ ਤਾਂ ਹੀਰੇ, ਚਾਂਦੀ, ਮੋਤੀ ਅਤੇ ਆਪਣੀਆਂ ਰਾਣੀਆਂ, ਬੱਚਿਆਂ ਨਾਲ ਘਿਰਿਆ ਪਿਆ ਹੈ। ਇਸ ਨੂੰ ਬ੍ਰਹਮ ਗਿਆਨ ਦਾ ਕੀ ਪਤਾ ਹੈ ?

ਇੰਨੀ ਦੇਰ ਨੂੰ ਨੌਕਰ ਆਇਆ ਅਤੇ ਰਾਜੇ ਨੂੰ ਆ ਕੇ ਕਹਿਣ ਲੱਗਾ—ਰਾਜਨ! ਸ਼ਹਿਰ ਨੂੰ ਅੱਗ ਲੱਗ ਗਈ ਹੈ। ਜਨਕ ਨੇ ਕਿਹਾ, ਕੀ ਹੋਇਆ ? ਤੂੰ ਆਪਣੇ ਅੰਦਰ ਦਾ ਸੰਤੁਲਨ ਨਾ ਗਵਾ। ਕੋਈ ਗੱਲ ਨਹੀਂ ਜੇਕਰ ਅੱਗ ਲੱਗ ਗਈ। ਕੁਝ ਸਮਾਂ ਬੀਤਿਆ, ਦੂਜਾ ਨੌਕਰ ਆਇਆ। ਕਹਿਣ ਲੱਗਾ, ਰਾਜਨ! ਅੱਧਾ ਸ਼ਹਿਰ ਫੂਕਿਆ ਗਿਆ ਹੈ। ਜਨਕ ਕਹਿਣ ਲੱਗਾ ਕਿ ਪਹਿਲਾਂ ਇਕ ਦੱਸ ਤਾਂ ਗਿਆ ਹੈ, ਤੂੰ ਜ਼ਿਆਦਾ ਜਾਣਦਾ ਹੈਂ ? ਮੈਨੂੰ ਪਤਾ ਹੈ ਅਤੇ ਹੱਸੀ ਜਾ ਰਿਹਾ ਹੈ। ਤੀਜੇ ਨੇ ਆ ਕੇ ਕਿਹਾ, ਤੁਹਾਡੀ ਡਿਉੜੀ ਤੱਕ, ਮਹਿਲ ਤੱਕ ਅੱਗ ਲੱਗ ਗਈ ਹੈ। ਡਿਉੜੀ ਸ਼ਬਦ ਸੁਣਦਿਆਂ ਸੁਖਦੇਵ ਬਾਹਰ ਗੇਟ ਵੱਲ ਦੌੜ ਪਿਆ। ਕਿਉਂਕਿ ਉਸ ਨੇ ਆਪਣਾ ਕੱਪੜਾ ਬਾਹਰ ਟੰਗਿਆ ਹੋਇਆ ਸੀ। ਸੁਖਦੇਵ ਨੇ ਕਿਹਾ ਕਿ ਇਹ ਤਾਂ ਰਾਜਾ ਹੈ, ਇਹ ਫਿਰ ਬਣਾ ਲਵੇਗਾ ਪਰ ਮੈਂ ਕਿਸ ਅੱਗੇ ਹੱਥ ਅੱਡਾਂਗਾ। ਉਹ ਦੌੜਨ ਲੱਗਾ। ਜਨਕ ਨੇ ਕਿਹਾ, ਠਹਿਰ, ਜ਼ਰਾ ਧਿਆਨ ਦੇ। ਸੁਖਦੇਵ ਨੇ ਪਿੱਛੇ ਵੇਖਿਆ ਤਾਂ ਜਨਕ ਕਹਿਣ ਲੱਗਾ ਕਿ ਤੂੰ ਮੇਰੇ ਹੀਰੇ ਮੋਤੀ ਵੇਖ ਕੇ ਆਪਣੇ ਅੰਦਰ ਫੁਰਨੇ ਬਣਾਈ ਜਾਂਦਾ ਹੈਂ ਕਿ ਇਹ ਕਾਹਦਾ ਬ੍ਰਹਮ ਗਿਆਨੀ ਹੈ, ਜਿਹੜਾ ਹੀਰਿਆਂ ਵਿਚ, ਰਾਣੀਆਂ ਵਿਚ, ਬੱਚਿਆਂ ਵਿਚ ਮਸਤ ਹੈ। ਮੇਰਾ ਪੂਰਾ ਸ਼ਹਿਰ ਸੜ ਗਿਆ ਹੈ, ਪਰ ਮੇਰੇ ਚਿਹਰੇ 'ਤੇ ਕੋਈ ਉਦਾਸੀ ਨਹੀਂ। ਤੇਰਾ ਤਾਂ ਚਾਰ ਗਿੱਠ ਕੱਪੜਾ ਸੀ। ਤੇਰੇ ਅੰਦਰ ਅਜੇ ਵੀ ਕੱਪੜਾ ਹੀ ਬੈਠਾ ਹੈ ਤਾਂ ਤੂੰ ਪ੍ਰਮਾਤਮਾ ਨੂੰ ਕੀ ਪਾਏਂਗਾ? ਤੇਰੀ ਪਕੜ ਉਥੇ ਹੈ। ਰਾਜੇ ਨੇ ਕਿਹਾ, ਜਾ ਜਿਸ ਕੋਲੋਂ ਕੁਝ ਲੈਣ ਆਇਆ ਹੈਂ ਜੇ ਉਹ ਤਰਸ ਕਰ ਦੇਵੇ ਤਾਂ ਤੇਰਾ ਪਾਰ ਉਤਾਰਾ ਹੋ ਜਾਵੇਗਾ।

ਗੁਨਾਹਗਾਰ ਜਿੰਨੇ ਮਰਜ਼ੀ ਪਾਪ ਕਰਦਾ ਹੈ ਜੇ ਉਸ ਦੇ ਅੰਦਰ ਇਹ ਗੱਲ ਹੈ ਕਿ ਮੈਂ ਪਾਪੀ ਹਾਂ, ਮੇਰਾ ਗੁਰੂ ਸਮਰੱਥ ਹੈ ਤਾਂ ਇਹੋ ਜਿਹਾ ਪਾਪੀ ਵੀ ਪ੍ਰਮਾਤਮਾ ਤਾਰ ਦਿੰਦਾ ਹੈ। ਜਿਹੜਾ ਗੁਰੂ ਦੀ ਗੱਲ ਕਰਕੇ ਗੁਰੂ 'ਤੇ ਸ਼ੱਕ ਕਰ ਲੈਂਦਾ ਹੈ ਤਾਂ ਉਸ ਦਾ ਕੋਈ ਪਾਰ ਉਤਾਰਾ ਨਹੀਂ, ਕਿਉਂਕਿ ਜਿਸ ਨੇ ਪਾਰ

ਕਰਨਾ ਹੈ, ਉਸ ਉੱਤੇ ਹੀ ਸ਼ੱਕ ਹੋ ਗਿਆ।

ਪਾਪੀ ਕਦੇ ਵੀ ਸ਼ੱਕ ਨਹੀਂ ਕਰਦਾ, ਇਸੇ ਕਾਰਨ ਇਕ ਤਾਂ ਗੁਨਾਹ ਕਰਨ ਵਾਲੇ ਦੀ ਪ੍ਰਮਾਤਮਾ ਕਦੇ ਨਹੀਂ ਮੋੜਦਾ ਤੇ ਦੂਸਰਾ ਬੰਦਗੀ ਕਰਨ ਵਾਲੇ ਦੀ ਵੀ ਪ੍ਰਮਾਤਮਾ ਕਦੇ ਨਹੀਂ ਮੋੜਦਾ। ਆਪਾਂ ਕਹਾਂਗੇ ਕਿ ਦੋਨਾਂ ਦਾ ਪੱਧਰ ਬਰਾਬਰ ਕਿਵੇਂ ਹੋ ਸਕਦਾ ਹੈ ? ਉਸ ਮਹਾਂਪੁਰਖ ਨੇ, ਗੁਰਮੁਖ ਨੇ ਇੰਨੀ ਕਮਾਈ ਕੀਤੀ ਹੈ ਕਿ ਉਸ ਦਾ ਪ੍ਰਮਾਤਮਾ ਤੋਂ ਬਿਨਾਂ ਸਹਾਰਾ ਹੀ ਕੋਈ ਨਹੀਂ ਰਿਹਾ। ਇਕ ਦੀ ਯਾਤਰਾ ਅਗਾਂਹ ਨੂੰ ਹੈ ਤੇ ਦੂਸਰੇ ਦੀ ਯਾਤਰਾ ਪਿਛਾਂਹ ਨੂੰ ਹੈ, ਪਰ ਪ੍ਰਮਾਤਮਾ ਉਸ ਪਾਪੀ ਨੂੰ ਵੀ ਗਲੇ ਲਗਾ ਲੈਂਦਾ ਹੈ। ਗੁਨਾਹਗਾਰ ਜੇ ਕਹਿ ਦੇਵੇ ਕਿ ਮੈਂ ਗੁਨਾਹਗਾਰ ਹਾਂ ਤਾਂ ਪ੍ਰਮਾਤਮਾ ਨੇ ਉਸ ਦੇ ਹੱਥ ਚੁੰਮ ਲਏ। ਉਸ ਦੇ ਅਥਰੂ ਵੀ ਪ੍ਰਮਾਤਮਾ ਨੇ ਥੱਲੇ ਨਹੀਂ ਡਿੱਗਣ ਦਿੱਤੇ। ਉਸ ਨੂੰ ਆਪਣੇ ਹੱਥ ਦੀਆਂ ਤਲੀਆਂ 'ਤੇ ਰੱਖ ਲਿਆ।

ਸੁਖਦੇਵ ਸ਼ੱਕ ਕਰ ਬੈਠਾ ਸੀ। ਜਨਕ ਨੇ ਕਿਹਾ, ਜਾ ਚਲਾ ਜਾ। ਬਾਪ ਕੋਲ ਗਿਆ। ਕਹਿਣ ਲੱਗਾ, ਰਾਜੇ ਜਨਕ ਕੋਲ ਗਿਆ ਸੀ, ਪਰ ਉਸ ਦੀ ਰੀਤ ਮਰਿਆਦਾ ਦੇਖ ਕੇ ਉਸ 'ਤੇ ਮੈਂ ਸ਼ੱਕ ਕਰ ਬੈਠਾ। ਸੱਚ ਹੈ, ਉਸ ਨੇ ਮੇਰੇ ਪੱਲੇ ਕੁਝ ਨਹੀਂ ਪਾਇਆ। ਬਾਪ ਨੇ ਇਕ ਗੱਲ ਕਹੀ—ਬੇਟਾ! ਜਨਕ ਰੋਜ਼ ਸਾਧੂਆਂ ਨੂੰ ਪ੍ਰਸ਼ਾਦਾ ਛਕਾਉਂਦਾ ਹੈ। ਆਪ ਹੱਥੀਂ ਛਕਾਉਂਦਾ ਹੈ ਤੇ ਜੂਠੀਆਂ ਪਤਲਾਂ ਖਿੜਕੀ ਤੋਂ ਮਹਿਲ ਦੇ ਪਿਛਲੇ ਪਾਸੇ ਸੁੱਟਦਾ ਹੈ। ਤੂੰ ਇਕ ਕੰਮ ਕਰ, ਸਾਰੀ ਹਉਮੈ ਛੱਡ ਦੇ। ਤੇਰਾ ਕਾਹਦਾ ਜੱਪ, ਕਾਹਦਾ ਤੱਪ। ਤੂੰ ਥੱਲੇ ਜਾ ਕੇ ਖਲੋ ਜਾ। ਤੇਰੇ ਸਿਰ ਉੱਪਰ ਭਾਵੇਂ ਜੂਠੀਆਂ ਪਤਲਾਂ ਰੋਜ਼ ਡਿੱਗਣ। ਅਖ਼ੀਰ ਕਿਸੇ ਨਾ ਕਿਸੇ ਦਿਨ ਜਨਕ ਦੀ ਨਜ਼ਰ ਤੇਰੇ ਉੱਪਰ ਪਵੇਗੀ। ਸੱਚ ਇਹ ਹੈ ਕਿ ਜੇ ਤੇਰਾ ਮਨ ਟਿਕ ਗਿਆ ਤਾਂ ਜਨਕ ਤੈਨੂੰ ਬ੍ਰਹਮ ਦਾ ਉਪਦੇਸ਼ ਅਵੱਸ਼ ਦੇਵੇਗਾ।

ਸੁਖਦੇਵ ਮਹੱਲ ਦੇ ਥੱਲੇ ਖੜਾ ਹੋ ਗਿਆ। ਜਨਕ ਨੇ ਰੋਜ਼ ਜੂਠੀਆਂ ਪੱਤਲਾਂ ਸੁਟਣੀਆਂ, ਪਰ ਉਹ ਟਿਕ ਕੇ ਬੈਠਾ ਹੈ। ਕਈ ਦਿਨ ਉਸ ਦੇ ਸਰੀਰ ਉੱਤੇ ਜੂਠੀਆਂ ਪਤਲਾਂ ਡਿਗਦੀਆਂ ਰਹੀਆਂ। ਅਖ਼ੀਰ 'ਤੇ ਰਾਜੇ ਜਨਕ ਦੀ ਨਜ਼ਰ ਉਸ ਉੱਤੇ ਪਈ। ਜਨਕ ਨੇ ਉਸ ਨੂੰ ਬੁਲਾਇਆ ਅਤੇ ਦੇਖਿਆ ਕਿ ਸਿਰ ਤੋਂ ਪੈਰਾਂ ਤੱਕ ਸਾਰਾ ਜੂਠ ਨਾਲ ਭਰਿਆ ਪਿਆ ਹੈ। ਜਨਕ ਨੂੰ ਦੇਖਿਆ ਤੇ ਚਰਨਾਂ ਉੱਤੇ ਡਿੱਗ ਪਿਆ। ਕਹਿਣ ਲੱਗਾ, ਮੈਨੂੰ ਬਖ਼ਸ਼ ਦਿਉ। ਮੇਰੇ ਇਕ ਫੁਰਨੇ ਨੇ ਮੇਰੀ ਜ਼ਿੰਦਗੀ ਨੂੰ ਤਬਾਹ ਕਰ ਦਿੱਤਾ ਹੈ। ਜਨਕ ਨੇ ਪੁੱਛਿਆ ਕਿੰਨੇ ਦਿਨ ਹੋ ਗਏ ਹਨ ਤੈਨੂੰ ਇਥੇ ਖਲੋਤਿਆਂ ? ਉਸ ਨੇ ਦਿਨ ਦੱਸ ਦਿਤੇ ਅਤੇ

ਕਹਿੰਦਾ ਹੈ ਕਿ ਮੈਨੂੰ ਬ੍ਰਹਮ ਦਾ ਉਪਦੇਸ਼ ਦਿਉ।

ਜਨਕ ਨੇ ਤੇਲ ਦਾ ਇਕ ਭਰਿਆ ਹੋਇਆ ਭਾਂਡਾ ਮੰਗਵਾਇਆ। ਉਸ ਭਰੇ ਹੋਏ ਤੇਲ ਦੇ ਭਾਂਡੇ ਨੂੰ ਫੜਾ ਕੇ ਕਿਹਾ, ਬੇਟਾ! ਤੂੰ ਸ਼ਹਿਰ ਦਾ ਸਾਰਾ ਚੱਕਰ ਲਗਾ ਕੇ ਆਉਣਾ ਹੈ। ਯਾਦ ਰੱਖੀਂ। ਜੇ ਤੇਲ ਦੀ ਇਕ ਬੂੰਦ ਵੀ ਬਾਹਰ ਡਿੱਗੀ ਤਾਂ ਹੋ ਸਕਦਾ ਹੈ ਕਿ ਇਹ ਤੇਰੀ ਕਈ ਦਿਨਾਂ ਦੀ ਸਾਧਨਾ ਫਿਰ ਨਿਹਫਲ ਚੱਲੀ ਜਾਵੇ। ਸੁਖਦੇਵ ਨੇ ਤੇਲ ਦਾ ਭਾਂਡਾ ਫੜਿਆ ਤੇ ਚਲਾ ਗਿਆ। ਰਸਤੇ ਵਿਚ ਕਿਤੇ ਨਾਚ ਹੋ ਰਹੇ ਹਨ। ਕਿਤੇ ਵਿਆਹ ਦੀਆਂ ਘੋੜੀਆਂ ਗਾਈਆਂ ਜਾ ਰਹੀਆਂ ਹਨ। ਕਿਤੇ ਮੌਤ ਦੇ ਵੈਣ ਪੈ ਰਹੇ ਹਨ। ਕਿਤੇ ਝਗੜੇ ਹੋ ਰਹੇ ਹਨ। ਸੁਖਦੇਵ ਨੇ ਇਕ ਗੱਲ ਸੋਚ ਲਈ। ਉਸ ਨੇ ਭਾਂਡੇ ਵਿਚ ਆਪਣਾ ਚਿਹਰਾ ਦੇਖ ਲਿਆ ਤੇ ਕਿਹਾ, ਮੈਂ ਆਪਣੇ ਚਿਹਰੇ ਨੂੰ ਹਿਲਣ ਨਹੀਂ ਦੇਣਾ। ਆਪਣੇ ਨੈਣ ਉਸ ਵਿਚ ਰੱਖੀ ਰੱਖਣੇ ਹਨ। ਉਸ ਦੇ ਕੰਨਾਂ ਵਿਚ ਬਹੁਤ ਆਵਾਜ਼ਾਂ ਪਈਆਂ, ਪਰ ਉਸ ਨੇ ਆਪਣੇ ਚਿਹਰੇ ਨੂੰ ਤੇਲ ਵਿਚ ਵੇਖ ਕੇ ਹਿੱਲਣ ਨਹੀਂ ਦਿੱਤਾ। ਸੁਖਦੇਵ ਸਾਰੇ ਸ਼ਹਿਰ ਦਾ ਚੱਕਰ ਲਾ ਕੇ ਜਨਕ ਕੋਲ ਵਾਪਸ ਆਇਆ। ਜਨਕ ਨੇ ਕਿਹਾ, ਬੇਟਾ! ਤੇਲ ਕਿੱਥੇ ਹੈ ? ਉਸ ਨੇ ਕਿਹਾ, ਲਉ। ਮਹਾਰਾਜ! ਇਕ ਵੀ ਬੂੰਦ ਨਹੀਂ ਥੱਲੇ ਡਿੱਗੀ। ਕਹਿਣ ਲੱਗੇ, ਨੱਕੋ-ਨੱਕ ਭਰਿਆ ਤੇਲ, ਡੁਲ੍ਹਿਆ ਕਿਉਂ ਨਹੀਂ ? ਕਹਿੰਦਾ ਹੈ ਕਿ ਸਚਾਈ ਇਹ ਹੈ ਕਿ ਚਾਰ ਚੁਫੇਰੇ ਕਿਤੇ ਭੰਗੜੇ ਪੈ ਰਹੇ ਸਨ, ਕਿਤੇ ਵੈਣ ਪੈ ਰਹੇ ਸਨ, ਕਿਤੇ ਝਗੜੇ ਹੋ ਰਹੇ ਸਨ, ਪਰ ਮੈਂ ਇਕੋ ਨਿਸ਼ਾਨਾ ਬਣਾਇਆ ਸੀ ਕਿ ਮੈਂ ਆਪਣੇ ਚਿਹਰੇ ਵੱਲ ਹੀ ਦੇਖਣਾ ਹੈ, ਕਿਤੇ ਸੱਜੇ-ਖੱਬੇ ਪਾਸੇ ਨਹੀਂ ਵੇਖਣਾ। ਜਨਕ ਨੇ ਇਕ ਗੱਲ ਕਹੀ, ਇਹ ਪਰਮਾਰਥ ਦਾ ਰਾਹ ਹੈ। ਜੇ ਤੂੰ ਤੇਲ ਲੈ ਕੇ ਇਧਰ-ਉਧਰ ਦੀਆਂ ਆਵਾਜ਼ਾਂ ਵੱਲ ਧਿਆਨ ਦਿੰਦਾ ਤਾਂ ਇਸ ਨੇ ਡੁੱਲ੍ਹ ਜਾਣਾ ਸੀ।

ਭਾਈ ਸਾਹਿਬ ਸ਼ਬਦ ਪੜ੍ਹ ਕੇ ਗਏ—

***ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ॥***

(ਅੰਗ ੧੪੦੦)

ਜੇ ਕੋਈ ਇਹ ਸਮਝਦਾ ਹੈ ਕਿ ਇਹ ਮੇਰੀ ਯੋਗਤਾ ਹੈ ਤਾਂ ਹੀ ਕ੍ਰਿਪਾ ਹੈ। ਉਹ ਕ੍ਰਿਪਾ ਹੀ ਕਾਹਦੀ ਹੋ ਗਈ ਜਿਹੜੀ ਯੋਗਤਾ ਨਾਲ ਲਈ ਜਾਵੇ। ਕ੍ਰਿਪਾ ਤਾਂ ਉਹ ਹੈ ਕਿ ਬੰਦਾ ਯੋਗ ਨਹੀਂ ਪਰ ਉਸ ਨੂੰ ਯੋਗ ਕਰ ਦਿੰਦੀ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੀ ਬਖ਼ਸ਼ਿਸ਼ ਨਦਰਿ, ਦਾਤ ਹੈ, ਇਹ ਨਹੀਂ ਦੇਖਿਆ ਜਾਂਦਾ ਕਿ ਇਸ ਦੇ ਗੁਣ ਕਿੰਨੇ ਹਨ, ਪਰ ਬੰਦੇ ਦੀ ਵੀ ਨਦਰਿ

ਹੈ। ਬੰਦੇ ਦੀ ਨਦਰ ਉੱਚੀ ਉਠੀ ਤੇ ਦੁਆ ਬਣ ਗਈ। ਨਦਰ ਨੀਚੀ ਹੋਈ ਤੇ ਹਿਆ ਬਣ ਗਈ। ਨਦਰ ਤਿਰਛੀ ਹੋਈ ਤਾਂ ਅਦਾ ਬਣ ਗਈ।

ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਕਹਿੰਦੇ ਹਨ ਕਿ ਇਕ ਬ੍ਰਿਛ ਦਾ ਦਰੱਖ਼ਤ ਹੈ। ਉਸ ਉਪਰ ਫਲ ਮਿੱਠਾ ਲੱਗਿਆ ਹੈ। ਬੰਦਾ ਕਹਿੰਦਾ ਹੈ ਕਿ ਮੈਂ ਉਸ ਕੋਲ ਪਹੁੰਚਣਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬੰਦੇ ਨੂੰ ਮੰਜ਼ਿਲ ਜ਼ਰੂਰ ਮਿਲਣੀ ਚਾਹੀਦੀ ਹੈ। ਜਿਸ ਬੰਦੇ ਨੇ ਮੰਜ਼ਿਲ ਤੈਅ ਨਹੀਂ ਕੀਤੀ, ਉਹ ਸਿਰਫ਼ ਘੁੰਮਣਘੇਰੀ ਵਿਚ ਹੀ ਪਇਆ ਰਹਿੰਦਾ ਹੈ। ਚੱਕੀ ਵੀ ਘੁੰਮਦੀ ਹੈ। ਯਾਦ ਰੱਖਿਉ, ਹੈ ਉਹ ਗੋਲਾਈ ਵਿਚ ਅਤੇ ਕਾਰ ਦਾ ਟਾਇਰ ਵੀ ਘੁੰਮਦਾ ਹੈ, ਪਰ ਦੋਨਾਂ ਵਿਚ ਫ਼ਰਕ ਹੈ। ਚੱਕੀ ਦੀ ਕੋਈ ਮੰਜ਼ਿਲ ਨਹੀਂ। ਉਹ ਤਾਂ ਸਿਰਫ਼ ਘੁੰਮੀ ਜਾਂਦੀ ਹੈ। ਜਦੋਂ ਕਾਰ ਦਾ ਟਾਇਰ ਘੁੰਮਦਾ ਹੈ ਤਾਂ ਕਿਸੇ ਮੁਕਾਮ 'ਤੇ ਪਹੁੰਚ ਜਾਂਦਾ ਹੈ। ਤੂੰ ਤਾਂ ਹੀ ਪ੍ਰਮਾਤਮਾ ਬਣ ਸਕਦਾ ਹੈਂ ਜੇ ਮੰਜ਼ਿਲ ਵੇਖੇਂ। ਤੂੰ ਘਬਰਾਈ ਕਿਉਂ ਜਾਂਦਾ ਹੈਂ ?

ਹਾਂ, ਮੰਜ਼ਿਲ ਤੱਕ ਪਹੁੰਚਣ ਲਈ ਕਈ ਵਾਰੀ ਧੱਕੇ ਵੱਜਦੇ ਹਨ। ਮਨ ਵਿਚ ਆਇਆ ਕਿ ਇਹ ਫਲ ਖਾਣਾ ਹੈ। ਉਹ ਰੁੱਖ 'ਤੇ ਚੜ੍ਹ ਗਿਆ। ਜਦੋਂ ਫਲ ਲੈ ਕੇ ਆਇਆ ਥੱਲੇ ਤਾਂ ਦਾਅਵਾ ਕਰ ਕੇ ਕਹਿਣ ਲੱਗਾ ਕਿ ਮੇਰੀਆਂ ਬਾਹਵਾਂ ਵਿਚ ਬਲ ਸੀ। ਪੈਰਾਂ ਵਿਚ ਦਮ ਸੀ ਤਾਂ ਹੀ ਫਲ ਤੋੜ ਲਿਆ। ਇਕ ਰੱਬ ਦਾ ਪਿਆਰਾ ਖਲੋਤਾ ਸੀ। ਕਹਿਣ ਲੱਗਾ, ਗੱਲ ਸੁਣ, ਤੂੰ ਆਪਣੇ ਹੱਥ ਦੀਆਂ ਉਂਗਲਾਂ ਨਾਲ ਟਾਹਣੀਆਂ ਫੜੀਆਂ ਹਨ। ਤੇਰੇ ਉਂਗਲਾਂ ਦੀ ਪਕੜ ਦੀ ਕੋਈ ਕੀਮਤ ਨਹੀਂ। ਜੇ ਹੱਥ ਲਾਇਆਂ ਟਾਹਣੀ ਪਹਿਲਾਂ ਟੁੱਟ ਜਾਂਦੀ। ਤੈਨੂੰ ਉਹ ਯਾਦ ਨਹੀਂ ਕਿ ਉਸ ਟਾਹਣੀ ਵਿਚ ਕਿੰਨੀ ਤਾਕਤ ਹੈ। ਜਿਸ ਨੇ ਤੇਰੀ ਪਕੜ ਨੂੰ ਆਪ ਪਕੜ ਕੇ ਰੱਖਿਆ, ਜਿਸ ਟਾਹਣ 'ਤੇ ਪੈਰ ਰੱਖ ਕੇ ਤੂੰ ਚੜ੍ਹਿਆ, ਜੇ ਟਾਹਣ ਟੁੱਟ ਜਾਂਦਾ ਫਿਰ ਕੀ ਕਰਦਾ ? ਯਾਦ ਰੱਖ, ਆਪਣੀ ਤਾਕਤ ਨਹੀਂ। ਪਰਮਾਤਮਾ ਨੇ ਆਹ ਕੁਝ ਵੀ ਪੈਦਾ ਕੀਤਾ ਹੈ ਜਿਹੜਾ ਟਾਹਣੀਆਂ ਸ਼ਾਖ਼ਾਵਾਂ ਫੜ ਕੇ ਉੱਚਾ ਹੋ ਜਾਂਦਾ ਹੈ।

ਸਿਰਫ ਇਕ ਕਹਾਣੀ ਗੁਰੂ ਨੇ ਸੁਣਾਈ। ਕਹਾਣੀ ਕਿਸ ਨੂੰ ਸੁਣਾਈ? ਹੱਲ ਵਾਹੁਣ ਵਾਲੇ ਨੂੰ ਕਹਾਣੀ ਸੁਣਾਈ। ਕਿਉਂਕਿ ਉਸ ਦੀ ਵੀ ਆਪਣੀ ਆਕੜ ਹੁੰਦੀ ਹੈ। ਸਿਰਫ਼ ਇਕ ਬੇਨਤੀ ਹੈ। ਭਾਵੇਂ ਅਸੀਂ ਵੀ ਹੱਲ ਵਾਹੁੰਦੇ ਰਹੇ ਹਾਂ। ਉਹਨਾਂ ਕਿਹਾ, ਕਿਹੜੇ ਭੁਲੇਖੇ ਵਿਚ ਤੁਰਿਆ ਫਿਰਦਾ ਹੈਂ। ਵੇਖ ਨਾਮਦੇਵ ਕੱਪੜੇ ਰੰਗਦਾ ਹੈ। ਕਬੀਰ ਕੱਪੜੇ ਬੁਣਦਾ ਹੈ। ਰਵਿਦਾਸ ਜੋੜੇ ਗੰਢਦਾ ਹੈ। ਸੈਨ ਜੀ ਘਰ-ਘਰ ਵਿਚ ਖ਼ੁਸ਼ੀ ਗ਼ਮੀ ਉੱਤੇ ਲੋਕਾਂ ਦਾ ਖਾਣਾ ਬਣਾਉਂਦੇ ਹਨ।

ਚਾਰ ਮਹਾਂਪੁਰਸ਼ਾਂ ਦੇ ਜੀਵਨ ਦੀ ਕਹਾਣੀ ਸੁਣੀ। ਸਾਖੀ ਸੁਣੀ, ਉਹ ਤੁਰ ਪਿਆ। ਸਤਿਗੁਰੂ ਸਾਨੂੰ ਕਹਾਣੀ ਰੂਪ ਵਿਚ ਵੀ ਸਮਝਾਉਂਦੇ ਹਨ। ਸਾਨੂੰ ਕਥਾ ਰੂਪ ਵਿਚ ਵੀ ਸਮਝਾਉਂਦੇ ਹਨ, ਪਰ ਮੰਜ਼ਿਲ ਇਹ ਹੋਵੇ ਕਿ ਮੈਂ ਕਥਾ ਤੇ ਕਹਾਣੀ ਨੂੰ ਸੁਣ ਕੇ ਆਪਣਾ ਮੁਕਾਮ ਕਰਤੇ ਦਾ ਚਰਨ ਬਣਾ ਕੇ ਰੱਖਣੇ ਹਨ। ਜਦੋਂ ਸਤਿਗੁਰੂ ਕ੍ਰਿਪਾ ਕਰਨ, ਗੁਰੂ ਮਿਹਰ ਕਰੇ, ਜੋ ਸ਼ਬਦ ਭਾਈ ਸਾਹਿਬ ਨੇ ਪੜ੍ਹਿਆ—

***ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ॥***

(ਅੰਗ ੧੪੦੦)

ਕਿਰਪਾ ਕੀਤੀ ਗੁਰਮੁਖੋ! ਨਾਮ ਸਿਰਫ਼ ਕਿਰਪਾ ਹੈ, ਘਾਲਣਾ ਨਹੀਂ। ਆਪਾਂ ਕਹਾਂਗੇ, ਜਿਹੜੇ ਘਾਲਣਾ ਘਾਲਦੇ ਹਨ, ਘਾਲਣਾ ਨੂੰ ਕ੍ਰਿਪਾ ਤੋਂ ਬਾਹਰ ਨਾ ਲਈਂ। ਘਾਲਣਾ ਤਾਂ ਕਿਰਪਾ ਹੈ। ਮਹਾਰਾਜ ਨੇ ਕਿਹਾ ਹੈ ਕਿ ਮਹਿੰਦੀ ਘੁਲ ਕੇ ਰੰਗ ਦਿੰਦੀ ਹੈ, ਪਰ ਇਸ ਰੰਗ ਦੀ ਉਦੋਂ ਤੱਕ ਕੋਈ ਕੀਮਤ ਨਹੀਂ, ਜਦੋਂ ਤੱਕ ਇਹ ਪੈਰਾਂ ਦੀਆਂ ਤਲੀਆਂ 'ਤੇ ਨਾ ਲਾ ਲਉ। ਡੱਬੇ ਵਿਚ ਪਾਈ ਮਹਿੰਦੀ ਦਾ ਰੰਗ ਤਾਂ ਹੀ ਹੈ ਜੇ ਤੇਰਾ ਪਿਆਰਾ ਮਹਿਬੂਬ ਆਪਣੀਆਂ ਤਲੀਆਂ 'ਤੇ ਲਾ ਲਵੇ।

ਗੁਰੂ ਘਰ ਵਿਚ ਸਿਰਫ਼ ਕ੍ਰਿਪਾ ਦੀ ਘਾਲ ਹੈ। ਬਖ਼ਸ਼ਿਸ਼ ਦੀ ਘਾਲ ਹੈ ਤੇ ਨਦਰਿ ਦੀ ਘਾਲ ਹੈ। ਇਹ ਵੀ ਸਚ੍ਹਾਈ ਹੈ ਕਿ ਇਸ ਘਰ ਵਿਚ ਉਮਰ ਦੇ ਤਕਾਜ਼ੇ ਕੋਈ ਨਹੀਂ। ਗੁਰੂ ਨਾਨਕ ਸਾਹਿਬ ਗੁਰੂ ਅੰਗਦ ਦੇਵ ਜੀ ਤੋਂ 35 ਸਾਲ ਵੱਡੇ ਸਨ। ਬਾਬਾ ਅਮਰਦਾਸ ਦੂਜੇ ਗੁਰਦੇਵ ਤੋਂ 25 ਸਾਲ ਵੱਡੇ ਸਨ। ਜਦੋਂ ਸੇਵਾ ਵਿਚ ਖਲੋਤੇ ਤਾਂ ਕੀ ਦੇਖਿਆ ਕਿ ਇਹਨਾਂ ਦੇ ਘਰ ਮੇਰਾ ਭਤੀਜਾ ਵਿਆਹਿਆ ਹੈ। ਕਿਉਂਕਿ ਉਮਰ ਦੀ ਕੋਈ ਗੱਲ ਨਹੀਂ, ਸਿਰਫ ਅੰਦਰ ਦੀ ਭਾਵਨਾ ਹੈ। 25 ਸਾਲ ਵੱਡੇ ਨੂੰ 12 ਸਾਲ ਗਾਗਰ ਚੁੱਕਣ ਦੀ ਸੇਵਾ ਮਿਲੀ। ਜਿਸ ਦਿਨ ਗਾਗਰ ਢੋਂਦਿਆਂ ਪ੍ਰਵਾਨ ਹੋ ਗਏ, ਗੁਰੂ ਦੀ ਜੋਤ ਮਿਲ ਗਈ, ਉਸ ਦਿਨ ਗੁਰੂ ਗ੍ਰੰਥ ਸਾਹਿਬ ਵਿਚ ਇਹ ਨਹੀਂ ਕਿਹਾ ਗਿਆ ਕਿ ਬਾਬੇ ਅਮਰਦਾਸ ਜੀ ਦਾ ਨਾਮ ਪਹਿਲਾਂ ਲਿਖ ਦਿਉ, ਕਿਉਂਕਿ ਉਹ ਉਮਰ ਕਰਕੇ 25 ਸਾਲ ਵੱਡੇ ਹਨ। ਕਹਿਣ ਲੱਗੇ ਕਿ ਜੀਅ ਸਦਕੇ ਮ੍ਰਿਤ ਮੰਡਲ ਵਿਚ 25 ਸਾਲ ਵੱਡੇ ਹਨ, ਪਰ ਫਿਰ ਵੀ 25 ਸਾਲ ਛੋਟੇ ਅੰਗਦ ਦੇਵ ਜੀ ਬਾਪ ਹੋਣਗੇ ਤੇ ਬਾਬਾ ਅਮਰਦਾਸ ਪੁੱਤਰ ਹੀ ਬਣੇਗਾ।

ਇਸ ਤੋਂ ਅੱਗੇ ਗੱਦੀ ਧੰਨ ਗੁਰੂ ਰਾਮਦਾਸ ਸੋਢੀ ਸੁਲਤਾਨ ਕੋਲ ਗਈ ਜਿਹੜੇ ਸਭ ਨੂੰ ਦਿੰਦੇ ਹਨ, ਮੰਗਦੇ ਕੁਝ ਨਹੀਂ। ਗੁਰੂ ਅਰਜਨ ਦੇਵ ਜੀ ਬਾਰੇ

ਇਹ ਨਾ ਸੋਚੀਂ ਕਿ ਇੰਨਾ ਸਮਾਂ ਇਥੇ ਰਹੇ। ਏਨੇ ਸਮੇਂ ਬਾਅਦ ਅਕਾਲ ਚਲਾਣਾ ਕਰ ਗਏ। ਕਹਿਣ ਲੱਗੇ ਉਹਨਾਂ ਦੀ ਮੌਤ ਦਾ ਕੋਈ ਵਿਛੋੜਾ ਨਹੀਂ। ਉਹ ਦੇਹ ਵਿਚ ਰਹਿ ਕੇ ਬਦੇਹੀ ਹਨ। ਬਦੇਹੀ ਤੋਂ ਬਿਨਾਂ ਉਹ ਦੇਹੀ ਵਾਲਾ ਕੰਮ ਕਰੀ ਜਾਂਦੇ ਹਨ। ਗੁਰੂ ਰਾਮਦਾਸ ਜੀ ਤੋਂ ਗੁਰਗੱਦੀ ਗੁਰੂ ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਸਾਹਿਬ ਕੋਲ ਗਈ। ਗੁਰੂ ਹਰਿਗੋਬਿੰਦ ਸਾਹਿਬ ਨੇ ਇਥੇ ਇਕ ਨਵੀਂ ਖੇਡ ਰੱਚ ਦਿੱਤੀ। ਪੁੱਤਰ ਕੋਲ ਹੈ ਗੁਰੂ ਤੇਗ਼ ਬਹਾਦਰ ਜੀ। ਇਸੇ ਨਗਰੀ ਵਿਚ ਸਭ ਨੂੰ ਪਤਾ ਹੈ ਕਿ ਹਜ਼ੂਰ ਦਾ ਆਗਮਨ ਹੋਇਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਿਆਂ ਹਜ਼ੂਰ ਦਾ ਆਗਮਨ ਹੋਇਆ। ਕੋਲ ਪੁੱਤਰ ਹੈ, ਪਰ ਗੁਰਗੱਦੀ ਪੋਤਰੇ ਨੂੰ ਦੇ ਦਿੱਤੀ। ਦਾਦੇ ਤੋਂ ਗੱਦੀ ਪੋਤੇ ਗੁਰੂ ਹਰਿਰਾਏ ਜੀ ਕੋਲ ਆ ਗਈ। ਹਰਿਰਾਏ ਜੀ ਕੋਲੋਂ ਗੁਰਗੱਦੀ ਗੁਰੂ ਹਰਿਕ੍ਰਿਸ਼ਨ ਜੀ ਕੋਲ ਆ ਗਈ। ਜਦੋਂ ਪੋਤੇ ਕੋਲ ਆਈ ਤਾਂ ਉਹਨਾਂ ਦਿੱਲੀ ਬੈਠ ਕੇ ਕਹਿ ਦਿੱਤਾ ਕਿ ਜੋਤ ਮੇਰੇ ਬਾਬੇ ਕੋਲ ਚਲੀ ਗਈ ਹੈ। ਗੁਰੂ ਤੇਗ਼ ਬਹਾਦਰ ਜੀ ਕੋਲ ਗੁਰਗੱਦੀ ਆ ਗਈ।

ਬੜੀ ਅਚਰਜ ਖੇਡ ਹੈ ਕ੍ਰਿਪਾ ਦੀ। ਕ੍ਰਿਪਾ ਵਾਸਤੇ ਸਿਰਫ਼ ਅਰਦਾਸ ਹੈ। ਕ੍ਰਿਪਾ ਵਿਚ ਕੋਈ ਸ਼ਰਤ ਨਹੀਂ ਹੁੰਦੀ। ਆਪਣੇ ਆਪ ਨੂੰ ਅਰਪਣ ਕਰ ਦੇਣਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ। ਇਹ ਜੋ ਸਾਖੀਆਂ, ਜੋ ਇਤਿਹਾਸ ਹਜ਼ੂਰ ਨੇ ਬਾਣੀ ਵਿਚ ਕਿਹਾ ਹੈ, ਉਸ ਨੂੰ ਆਪਾਂ ਨਿਰੋਲ ਅਧਿਆਤਮਿਕ ਸਿਧਾਂਤ ਕਹਿੰਦੇ ਹਾਂ। ਜੇਕਰ ਕਥਾ ਸਿਧਾਂਤ ਹੈ ਤਾਂ ਕਹਾਣੀ ਉਸ ਨੂੰ ਕਮਾਉਣ ਵਾਲਿਆਂ ਦਾ ਜੀਵਨ ਹੈ। ਗੁਰੂ ਨੇ ਕਿਹਾ, ਭਾਈ! ਮੈਂ ਜੋ ਕਥਿਆ ਹੈ, ਇਸ ਨੂੰ ਪਹਿਲਾਂ ਕਈਆਂ ਨੇ ਕਮਾਇਆ ਹੈ। ਜੇ ਤੂੰ ਕਹਾਣੀ ਸਮਝ ਕੇ ਕਮਾਵੇਂਗਾ ਤਾਂ ਤੇਰਾ ਪਾਰ ਉਤਾਰਾ ਹੋ ਜਾਵੇਗਾ। ਇੰਨੀਆਂ ਬੇਨਤੀਆਂ ਗੁਰਮੁਖੋ! ਸਵੀਕਾਰ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ!

**ਵਾਹਿਗੁਰੂ ਜੀ ਕਾ ਖ਼ਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**

---

